ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ




ਜਨਵਰੀ ਫਰਵਰੀ-2009



10/-

ਅੰਦਰ ਪੜ੍ਹੋ :

- ਮਾਨਵੀ ਬੋਧ
- ਮੌਤ ਤੋਂ ਪਰਤੇ ਮਨੁੱਖ ਦੀ ਕਹਾਣੀ
- ਨਾਰਕੋ ਟੈਸਟ
- ਜਾਸੂਸੀ ਤੋਂ ਪੁਲਾੜ ਤਕ
- ਖ਼ੂਨ ਦਾ ਰਹੱਸ
- ਤੇ ਹੋਰ ਦਿਲਚਸਪ ਸਮੱਗਰੀ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਵੇਂ ਸਾਲ ਦਾ ਗੀਤ

ਹਰਮਨਪ੍ਰੀਤ ਜੀਦਾ

ਪੁੱਛਣ ਲਈ ਸਵਾਲ ਨਵਾਂ ਹੈ,
ਕਿੰਜ ਕਹੀਏ ਇਹ ਸਾਲ ਨਵਾਂ ਹੈ,
ਉਹੀ ਸਾਡੀਆਂ ਸੋਚਾਂ,
ਉਹੀ ਸਾਡੇ ਅੰਧ ਵਿਸ਼ਵਾਸ,
ਉਹ ਦੰਭੀ ਮਨ ਨੇ ਸਾਡੇ,
ਕੁੱਟ-ਕੁੱਟ ਭਰਿਆ ਹੈ ਮਿਥਿਹਾਸ,
ਲੁੱਟਣ ਲਈ ਪਾਖੰਡੀ ਸਾਧਾਂ,
ਪਾਇਆ ਹੁਣ ਜਾਲ ਨਵਾਂ ਹੈ,
ਕਿੰਜ ਕਹੀਏ ......
ਉਹੀ ਕਿਰਤਾਂ ਲੁੱਟਣ ਵਾਲੇ,
ਉਹੀ ਕਿਰਤ ਲੁਟਾਵਣ ਵਾਲੇ,
ਉਹੀ ਅੰਨ ਉਗਾਵਣ ਵਾਲੇ
ਪੂੰਜੀਪਤੀ ਗ਼ੁਲਾਮੀ ਵਾਲਾ,
ਕਿਰਤੀਆਂ ਗਲ ਜੰਜਾਲ ਨਵਾਂ ਹੈ,
ਕਿੰਜ ਕਹੀਏ ......
ਉਹੀ ਲੋਕ ਗਰੀਬੀ ਕੁਚਲੇ,
ਉਹੀ ਵਧਦੀ ਹੈ ਮਹਿੰਗਾਈ,
ਉਹੀ ਲੋਕ ਕਰਜ਼ਿਆਂ ਦੱਬੇ,
ਖ਼ੁਦਕੁਸ਼ੀਆਂ ਦੀ ਰੁੱਤ ਹੈ ਛਾਈ,
ਉਹੀ ਸਾਡੀ ਪੁਰਾਣੀ ਵਿਥਿਆ
ਇਹੀ ਸਾਡਾ ਹਾਲ ਨਵਾਂ ਹੈ,
ਕਿੰਜ ਕਹੀਏ ......
ਉਹੀ ਮਰੇ ਕਾਨੂੰਨ ਨੇ ਸਾਡੇ
ਉਹੀ ਰਿਸ਼ਵਤ ਖ਼ੋਰ ਵਰਦੀਆਂ,
ਉਹੀ ਬਾਲ ਮਜ਼ਦੂਰ ਨੇ ਇੱਥੇ,
ਉਵੇਂ ਧੀਆਂ ਕੁੱਖ 'ਚ ਮਰਦੀਆਂ,
ਕਿਉਂ ਨਾ ਇਹ ਸਮਾਜ ਬਦਲੀਏ,
ਹਰਮਨ ਦੇ ਮਨ ਖ਼ਿਆਲ 'ਨਵਾਂ' ਹੈ,
ਕਿੰਜ ਕਹੀਏ ਇਹ ਸਾਲ ਨਵਾਂ ਹੈ।

## ਤਤਕਰਾ



### ਕ੍ਰਿਸ਼ਨ ਬਰਗਾੜੀ ਦੀ ਬਰਸੀ 'ਤੇ

ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਦੀ ਯਾਦ ਵਿੱਚ ਤਰਕਸ਼ੀਲ ਨਾਟਕ ਮੇਲਾ ਮਿਤੀ 25 ਜਨਵਰੀ ਨੂੰ ਉਨ੍ਹਾਂ ਦੇ ਜੱਦੀ ਪਿੰਡ ਬਰਗਾੜੀ ਵਿਖੇ ਮਨਾਇਆ ਜਾਵੇਗਾ। ਸਾਰੇ ਤਰਕਸ਼ੀਲ ਮੈਂਬਰਾਂ ਤੇ ਲਹਿਰ ਦੇ ਸਮਰਥਕਾਂ ਨੂੰ ਪਹੁੰਚਣ ਦਾ ਖੁੱਲ੍ਹਾ ਸੱਦਾ ਹੈ।

ਸੰਪਰਕ : 98143-37522

### 'ਮੇਲਾ ਮੁਕਸਰ ਦਾ'

ਮਾਘੀ ਮੇਲਾ ਮੁਕਤਸਰ ਤੇ ਤਰਕਸ਼ੀਲ ਸੁਸਾਇਟੀ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਤਿੰਨ ਦਿਨਾਂ (13, 14, 15 ਜਨਵਰੀ 09) 'ਤਰਕਸ਼ੀਲ ਨਾਟਕ ਮੇਲਾ' ਕਰਵਾਇਆ ਜਾ ਰਿਹਾ ਹੈ। ਜਿਸ ਵਿੱਚ ਨਾਟਕ, ਗੀਤ-ਸੰਗੀਤ ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਜਾਣਗੀਆਂ। ਤਰਕਸ਼ੀਲ ਪੁਸਤਕ ਤੇ ਪੋਸਟਰ ਪ੍ਰਦਰਸ਼ਨੀਆਂ ਵੀ ਲਗਾਈਆਂ ਜਾਣਗੀਆਂ। ਸਭਨਾਂ ਨੂੰ ਪਹੁੰਚਣ ਦਾ ਖੁੱਲ੍ਹਾ ਸੱਦਾ ਹੈ।

ਸਹਿਯੋਗ ਲਈ ਸੰਪਰਕ : 94173-62085

ਬੁੱਧੀਮਾਨ ਸਮੱਸਿਆਵਾਂ ਹੱਲ ਕਰਦੇ ਹਨ ਪਰ ਜੀਨੀਅਸ ਉਨ੍ਹਾਂ ਨੂੰ ਪੈਦਾ ਹੋਣ ਤੋਂ ਰੋਕਦਾ ਹੈ -
ਆਈਨਸਟੀਨ


**ਸੰਪਾਦਕੀ ਕਾਮੇ (ਆਨਰੇਰੀ)**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ: ਦੀਪਕ ਸੋਨੀ

**ਚੰਦੇ**
ਲਾਈਫ਼ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ 10 ਡਾਲਰ
ਵਿਦੇਸ਼ੀ ਲਾਈਫ਼ : 2500 ਰੁਪਏ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਸੰਪਰਕ/ਰਚਨਾਵਾਂ ਤੇ ਚੰਦਿਆਂ ਲਈ ਪਤਾ:
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਐਡਵੋਕੇਟ ਅਵਤਾਰ ਐਸ. ਗੋਂਦਾਰਾ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ, ਜ਼ਿਲ੍ਹਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

web : www.tarksheel.org


**ਸੰਪਾਦਕੀ**

## ਗਿਆਨ ਤੋਂ ਅਮਲ ਵੱਲ



ਜਦੋਂ ਸਿਆਣਪ ਦੀ, ਖ਼ੋਜ ਦੀ ਗੱਲ ਹੁੰਦੀ ਹੈ ਤਾਂ ਦੋ ਧਿਰਾਂ ਦਿਖਾਈ ਦਿੰਦੀਆਂ ਹਨ ਪਹਿਲੀ ਉਹ ਜਿਸ ਨੇ ਸਿਆਣਾ ਬਣਨ ਲਈ, ਕੁਝ ਖ਼ੋਜਣ ਲਈ ਆਪਣੀਆਂ ਜ਼ਿੰਦਗੀਆਂ ਲਾਈਆਂ। ਦੂਜੀ ਉਹ ਜਿਹੜੀ ਸਿਆਣਿਆਂ ਦੀ, ਖ਼ੋਜੀਆਂ ਦੀ ਸਿਰਫ਼ ਪੂਜਾ ਕਰਦੀ ਹੈ, ਪ੍ਰਸ਼ੰਸਕ ਹੁੰਦੀ ਹੈ, ਪਰ ਆਪਣੀਆਂ ਸੰਭਾਵਨਾਵਾਂ ਕਦੇ ਨਹੀਂ ਫ਼ਰੋਲਦੀ। ਨਿਰਸੰਦੇਹ ਪਹਿਲੇ ਨਾਲੋਂ ਦੂਜਾ ਰਾਹ ਸੌਖਾ ਹੈ। ਇਸੇ ਸੌਖ ਲਈ ਮੋਹ ਨੇ, ਸਾਡੇ 'ਚੋਂ ਬਹੁਤਿਆਂ ਨੂੰ ਉਹ ਕੁਝ ਨਹੀਂ ਬਣਨ ਦਿੱਤਾ ਜੋ ਉਹ ਬਣ ਸਕਦੇ ਸਨ। ਕਿੰਨੀਆਂ ਗ਼ਲਤ ਆਦਤਾਂ ਸਨ ਪਰ ਛੱਡੀਆਂ ਨਹੀਂ ਗਈਆਂ। ਕਿੰਨੇ ਚੰਗੇ ਕੰਮ ਸਨ ਜੋ ਅਪਨਾਏ ਨਹੀਂ ਗਏ। ਉਨ੍ਹਾਂ ਲਈ ਆਹਰ ਨਹੀਂ ਕੀਤਾ ਪਰ ਸ਼ੁਰੂਆਤ ਤਾਂ ਕਦੇ ਵੀ ਕੀਤੀ ਜਾ ਸਕਦੀ ਹੈ। ਲੰਘ ਰਿਹਾ ਸਮਾਂ ਸਭ ਤੋਂ ਢੁਕਵਾਂ ਸਮਾਂ ਹੈ। ਐਂਥਰੋਪੋਮੈਕਸੀਮੋਲੋਜੀ ਦੇ ਵਿਸ਼ੇਸ਼ਗਾਂ ਅਨੁਸਾਰ ਲੋਕਾਈ ਨੇ ਹੁਣ ਤੱਕ ਆਪਣੇ ਦਿਮਾਗ਼ ਦਾ ਪੰਦਰਾਂ ਪ੍ਰਤੀਸ਼ਤ ਤੋਂ ਵੱਧ ਹਿੱਸਾ ਵਰਤਿਆ ਹੀ ਨਹੀਂ। ਇਹ ਸੀਮਾ ਵੱਡੇ ਸਿਆਣਿਆਂ, ਖ਼ੋਜੀਆਂ ਤੇ ਬੁੱਧੀਮਾਨਾਂ ਦੀ ਹੈ। ਆਮ ਬੰਦਾ ਤਾਂ ਦੋ ਚਾਰ ਪ੍ਰਤੀਸ਼ਤ ਨਾਲ ਹੀ ਕਬੀਲਦਾਰੀ ਭੁਗਤਾ ਕੇ ਖ਼ਤਮ ਹੋ ਜਾਂਦਾ ਹੈ। ਕਿੰਨੀਆਂ ਹੀ ਸੰਭਾਵਨਾ ਅੱਗ ਵਿੱਚ ਸੜ ਕੇ ਅਤੇ ਕਬਰ ਵਿੱਚ ਪੈ ਕੇ ਅਣਵਰਤੀਆਂ ਰਹਿ ਜਾਂਦੀਆਂ ਹਨ। ਸਾਡਾ ਥੋੜ੍ਹਾ ਜਿਹਾ ਪੈਸਾ, ਥੋੜ੍ਹੀ ਜਿਹੀ ਜਾਇਦਾਦ ਜੇ ਖੁੱਸ ਜਾਵੇ, ਅਸੀਂ ਤੜਫ਼ਦੇ ਹਾਂ। ਮਰਨ ਮਾਰਨ ਤੱਕ ਜਾਂਦੇ ਹਾਂ **ਪਰ ਦਿਮਾਗ਼ ਦੇ ਅਣਵਰਤੇ ਖ਼ਜ਼ਾਨੇ ਐਵੇਂ ਜਾਣ ਦਾ ਅਫਸੋਸ ਕਰਦਿਆਂ, ਕਦੇ ਕਿਸੇ ਨੂੰ ਨਹੀਂ ਦੇਖਿਆ। ਇਸ ਬਾਰੇ ਚੌਕਸ ਹੋਈਏ।** ਆਪਣੀਆਂ ਸੰਭਾਵਨਾਵਾਂ ਨੂੰ ਸਾਕਾਰ ਕਰਨ ਲਈ ਸਾਨੂੰ ਫ਼ੌਰੀ ਵਿਉਂਤਬੰਦੀ ਦੀ ਲੋੜ ਹੈ। ਜ਼ਰੂਰੀ ਨਹੀਂ ਅਸੀਂ ਵੱਡੇ ਸਿਆਣੇ ਤੇ ਮਹਾਂਖ਼ੋਜੀ ਬਣ ਸਕੀਏ। ਆਪਣੀਆਂ ਸੀਮਾਵਾਂ ਨੂੰ ਲਗਾਤਾਰ ਵਿਸਥਾਰਦੇ ਜਾਣਾ ਤਾਂ ਸਾਡੇ ਵੱਸ ਵਿੱਚ ਹੈ ਤੇ ਸਾਡਾ ਮਾਨਵੀ ਫ਼ਰਜ਼ ਵੀ ਹੈ। ਨਿਊਟਨ ਵਰਗਾ ਬੁੱਧੀਮਾਨ ਤਾਂ ਸਿਆਣਾ ਬਣਨ ਲਈ ਦਸ ਪ੍ਰਤੀਸ਼ਤ ਪ੍ਰੇਰਨਾ ਨੂੰ ਤੇ ਨੱਬੇ ਪ੍ਰਤੀਸ਼ਤ ਮਿਹਨਤ ਨੂੰ ਦਿੰਦਾ ਹੈ। ਆਈਨਸਟਾਈਨ ਨੇ ਆਪਣੀਆਂ ਪ੍ਰਾਪਤੀਆਂ ਦਾ ਸਿਹਰਾ, ਆਪਣੀ ਅਮੋੜ ਜਗਿਆਸਾ ਨੂੰ ਦਿੱਤਾ। ਉਸ ਨੇ ਕਿਹਾ, **'ਉਸ ਕੋਲ ਕੋਈ ਵਿਸ਼ੇਸ ਪ੍ਰਤਿਭਾ ਨਹੀਂ ਹੈ। ਉਹ ਤਾਂ ਸਿਰਫ਼ ਜੋਸ਼ੀਲਾ ਜਗਿਆਸੂ ਹੈ।'** ਜਿਸ ਦੀ ਜਗਿਆਸਾ ਮਰ ਜਾਂਦੀ ਹੈ, ਉਹ ਮਹਾਨ ਬਣਨੋਂ ਰਹਿ ਜਾਂਦਾ ਹੈ। ਹਾਲ ਹੀ ਵਿੱਚ ਜਰਮਨ ਦੇ ਖ਼ੋਜੀਆਂ ਨੇ ਸਿਆਣੇ ਬਣਨ ਦੇ ਚਾਹਵਾਨਾਂ ਲਈ ਨੁਸਖ਼ੇ ਲੱਭੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਚੁਣੇ ਹੋਏ ਕੰਮ ਵਿੱਚ ਸਿਰਫ਼ ਦਸ ਹਜ਼ਾਰ ਘੰਟੇ ਲਾਉਣ ਨਾਲ ਮਨੋਇੱਛਤ ਸਿੱਟੇ ਨਿਕਲ ਸਕਦੇ ਹਨ। ਮੌਕਿਆਂ ਦਾ ਹੋਣਾ ਤਾਂ ਮਹੱਤਵਪੂਰਨ ਹੈ ਪਰ ਜੇ ਮਿਲੇ ਹੋਏ ਮੌਕਿਆਂ ਵਿੱਚ ਇਕਾਗਰਤਾ ਨਾਲ ਕੀਤਾ ਅਮਲ ਸ਼ਾਮਲ ਹੋ ਜਾਵੇ ਤਾਂ ਆਮ ਤੋਂ ਖ਼ਾਸ ਬਣਿਆ ਜਾ ਸਕਦਾ ਹੈ। ਇਸ ਲੱਭਤ ਦਾ ਆਧਾਰ ਬਰਲਿਨ ਦੀ ਸੰਗੀਤ ਅਕਾਦਮੀ ਦੇ ਸਿਖਿਆਰਥੀਆਂ ਨੂੰ ਬਣਾਇਆ ਗਿਆ ਹੈ ਜਿਨ੍ਹਾਂ ਨੇ ਪੰਜ ਸਾਲਾਂ ਦੀ ਛੋਟੀ ਉਮਰੇ ਸਾਜ਼ਾਂ ਤੇ ਹੱਥ ਅਜ਼ਮਾਉਂਦਿਆਂ ਸਿਰਫ਼ ਦਸ ਵਰ੍ਹਿਆਂ 'ਚ ਨਵੇਂ ਕੀਰਤੀਮਾਨ ਸਥਾਪਤ ਕਰ ਦਿੱਤੇ। ਡੇਨੀਅਲ ਨਾਂ ਦੇ ਖ਼ੋਜੀ ਮੁਤਾਬਕ ਦਸ ਹਜ਼ਾਰ ਘੰਟਿਆਂ ਦੇ ਅਭਿਆਸ ਨਾਲ ਮਨੁੱਖੀ ਦਿਮਾਗ਼ **'ਵਿਸ਼ੇਸ਼ ਗੁਣ'** ਗ੍ਰਹਿਣ ਕਰ ਲੈਂਦਾ ਹੈ। ਇਸ ਨੁਸਖ਼ੇ ਨਾਲ ਵੱਡੇ ਸਿਆਣੇ ਜਾਂ ਮਹਾਨ ਖ਼ੋਜੀ ਤਾਂ ਭਾਵੇਂ ਨਾ ਬਣਿਆ ਜਾ ਸਕੇ ਪਰ ਵੱਧ ਤੋਂ ਵੱਧ ਸਿਆਣੇ ਬਣਨ ਤੋਂ ਸਾਨੂੰ ਕੋਈ ਨਹੀਂ ਰੋਕ ਸਕਦਾ।

gondarasa@yahoo.com

# ਮਾਨਵੀ ਬੋਧ

**ਡਾ. ਤ੍ਰਿਲੋਕ ਚੰਦ ਤੁਲਸੀ**

ਦੀਵਾ ਬਲਦਾ ਹੈ ਤਾਂ ਰੌਸ਼ਨੀ ਕਰਦਾ ਹੈ, ਫੁੱਲ ਖਿੜਦਾ ਹੈ ਤਾਂ ਸੁਗੰਧ ਫੈਲਾਉਂਦਾ ਹੈ, ਸਭ ਆਪਣੇ-ਆਪਣੇ ਢੰਗ ਨਾਲ ਕੰਮ ਕਰਦੇ ਹਨ। ਸਾਰਿਆਂ ਦਾ ਆਪਣਾ-ਆਪਣਾ ਮਹੱਤਵ ਹੈ। ਕਲਾਤਮਕ ਜੀਵਨ ਦਾ ਇਹ ਇੱਕ ਬੁਨਿਆਦੀ ਸੂਤਰ ਹੈ। ਇਸ ਸੂਤਰ ਦੀ ਅਣਦੇਖੀ ਕਾਰਣ, ਅਸੀਂ ਆਪਣੇ ਆਪ ਨੂੰ, ਦੂਜਿਆਂ ਨੂੰ, ਦੁੱਖ ਦਿੰਦੇ ਹਾਂ। ਦੀਵੇ ਨੂੰ ਖਿੜਨ ਲਈ ਕਹਿੰਦੇ ਹਾਂ ਅਤੇ ਫੁੱਲ ਨੂੰ ਬਲਣ ਲਈ। ਸਿੱਧੇ-ਸਾਦੇ ਸ਼ਬਦਾਂ 'ਚ ਜੀਵਨ ਦੇ ਬਹੁਤ ਸਾਰੇ ਦੁੱਖਾਂ ਦਾ ਕਾਰਨ ਇਸ ਗੱਲ 'ਚ ਪਿਆ ਹੈ ਕਿ ਬਾਹਰੀ ਸ਼ਾਨੋ-ਸ਼ੌਕਤ ਜਾਂ ਦਿਖਾਵੇ ਦੇ ਲੋਭ 'ਚ ਆ ਕੇ ਜਾਂ ਕਿਸੇ ਹੋਰ ਕਾਰਨ ਕਰਕੇ, ਅਸੀਂ ਅਜਿਹੇ ਕੰਮ ਕਰਨ ਲੱਗ ਜਾਂਦੇ ਹਾਂ, ਜੋ, ਸਾਡੇ ਸੁਭਾਅ ਨਾਲ ਮੇਲ ਨਹੀਂ ਖਾਂਦੇ, ਵਾਸਤਵ ਵਿੱਚ ਅਸੀਂ ਕੀ ਕਰਨਾ ਚਾਹੁੰਦੇ ਹਾਂ? ਕਿਸ ਤਰ੍ਹਾਂ ਦੇ ਕੰਮ ਸਾਡੇ ਸੁਭਾਅ ਦੇ ਅਨੁਕੂਲ ਹਨ? ਕਿਸ ਤਰ੍ਹਾਂ ਦੇ ਕਾਰਜ, ਅਸੀਂ ਕੁਸ਼ਲਤਾ ਨਾਲ ਕਰ ਸਕਦੇ ਹਾਂ। ਕਿਸ ਢੰਗ ਨਾਲ ਕੰਮ ਕਰਕੇ ਸਾਨੂੰ ਆਨੰਦ ਅਤੇ ਸੰਤੁਸ਼ਟੀ ਮਿਲਦੀ ਹੈ ਆਦਿ ਗੱਲਾਂ ਦੀ ਜਾਣਕਾਰੀ ਜੇ ਸਾਨੂੰ ਹੋਵੇ ਤਾਂ ਅਸੀਂ ਆਪਣੇ ਸੁਭਾਅ ਦੇ ਅਨੁਕੂਲ ਕੰਮਾਂ ਦੀ ਚੋਣ ਕਰ ਸਕਾਂਗੇ ਅਤੇ ਇਉਂ ਆਪਣੇ ਜੀਵਨ ਨੂੰ ਆਨੰਦਮਈ ਬਣਾ ਸਕਾਂਗੇ। ਇਸ ਲਈ ਆਪਣੀ ਮੁੱਖ ਰੁਚੀ ਅਤੇ ਆਪਣੀ ਕੰਮ ਦੀ ਸਮਰੱਥਾ ਦਾ ਸਪੱਸ਼ਟ ਅਤੇ ਸਹੀ ਗਿਆਨ ਸਾਡੇ ਲਈ ਬਹੁਤ ਜ਼ਰੂਰੀ ਹੈ।

ਅਸੀਂ ਆਪਣੇ ਕੰਮ ਕਿਵੇਂ ਕਰਦੇ ਹਾਂ, ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਅਸੀਂ ਕਿਸ ਪ੍ਰਕਾਰ ਦਾ ਬੋਧ ਪ੍ਰਾਪਤ ਕਰਦੇ ਹਾਂ। ਅੰਦਰੂਨੀ ਅਤੇ ਬਾਹਰੀ ਸਥਿਤੀਆਂ ਦੀ ਜੋ ਸੂਚਨਾ ਸਾਨੂੰ ਮਿਲਦੀ ਹੈ, ਉਸ ਅਨੁਸਾਰ ਹੀ ਸਾਡਾ ਰੱਦੇ-ਅਮਲ ਹੁੰਦਾ ਹੈ। ਇਸ ਲਈ ਮਨੁੱਖ ਦੇ ਵਿਵਹਾਰ ਨੂੰ ਸਮਝਣ ਲਈ, ਇਹ ਦੇਖਣਾ ਲਾਭਕਾਰੀ ਹੋਵੇਗਾ ਕਿ ਉਹ ਕਿਹੜੇ ਕਿਹੜੇ ਬੋਧ ਨੂੰ ਪ੍ਰਾਪਤ ਕਰਦਾ ਹੈ। ਮਾਨਵੀ ਆਚਰਣ, ਅੰਤਮ ਤੌਰ 'ਤੇ ਉਸ ਦੁਆਰਾ ਪ੍ਰਾਪਤ ਕੀਤੇ ਬੋਧ ਦਾ ਇਜ਼ਹਾਰ ਹੈ। ਇਸ ਲਈ ਜੇ ਅਸੀਂ ਕਿਸੇ ਮਨੁੱਖ ਦੇ ਕੰਮ ਨੂੰ ਇਸ ਦ੍ਰਿਸ਼ਟੀ ਤੋਂ ਦੇਖੀਏ ਕਿ ਉਹ ਕਿਹੜੇ ਪੱਧਰ ਦੇ ਬੋਧ 'ਤੇ ਆਧਾਰਿਤ ਹੈ ਤਾਂ ਅਸੀਂ ਇਹ ਗੱਲ ਜ਼ਿਆਦਾ ਸਪੱਸ਼ਟਤਾ ਨਾਲ ਸਮਝ ਸਕਦੇ ਹਾਂ ਕਿ ਉਹ ਮਨੁੱਖ ਅਜਿਹਾ ਕਿਉਂ ਕਰਦਾ ਹੈ?

ਕੋਈ ਮਨੁੱਖ ਕਿਸੇ ਇੱਕ ਪੱਧਰ ਦੇ ਬੋਧ 'ਚ ਜ਼ਿਆਦਾ ਰੁਚੀ ਲੈਂਦਾ ਹੈ ਤਾਂ ਦੂਸਰਾ ਕਿਸੇ ਹੋਰ ਪੱਧਰ ਦੇ ਬੋਧ ਨੂੰ ਜ਼ਿਆਦਾ ਮਹੱਤਵ ਦਿੰਦਾ ਹੈ। ਇਸ ਰੁਚੀ ਭੇਦ ਦੇ ਕਾਰਨ ਮਨੁੱਖੀ ਵਿਵਹਾਰ ਵਿੱਚ ਇਹ ਵਿਭਿੰਨਤਾ ਹੈ। ਮੇਰੀ ਰੁਚੀ ਕਿਸ ਪੱਧਰ ਦੇ ਬੋਧ 'ਚ ਹੈ, ਇਹ ਜਾਣ ਲੈਣਾ, ਆਪਣੇ ਆਪ ਨੂੰ ਪਹਿਚਾਣ ਲੈਣਾ ਹੈ। ਇਹ ਗਿਆਨ ਸਪੱਸ਼ਟ ਕਰ ਦੇਵੇਗਾ ਕਿ ਕਿਸ ਪ੍ਰਕਾਰ ਦੇ ਕੰਮ ਮੈਂ ਵੱਧ ਕੁਸ਼ਲਤਾ ਅਤੇ ਵੱਧ ਖੁਸ਼ੀ ਨਾਲ ਕਰ ਸਕਦਾ ਹਾਂ। ਇਸ ਰੁਚੀ ਭੇਦ ਦਾ ਜੇ ਅਸੀਂ ਧਿਆਨ ਰੱਖੀਏ ਤਾਂ ਸਮਾਜਕ ਸਹਿਯੋਗ ਦਾ ਕੰਮ ਵੀ ਜ਼ਿਆਦਾ ਸੁਚਾਰੂ ਢੰਗ ਨਾਲ ਚੱਲੇਗਾ ਕਿਉਂਕਿ ਬਹੁਤ ਸਾਰੇ ਝਮੇਲੇ ਇਸ ਰੁਚੀ ਭੇਦ ਨਾਲ ਪੈਦਾ ਹੁੰਦੇ ਹਨ। ਜੇ ਮੈਂ ਇਸ ਰੁਚੀ ਭੇਦ ਬਾਰੇ ਜਾਗਰੂਕ ਹਾਂ ਤਾਂ ਮੈਂ ਕਿਸੇ ਨੂੰ ਅਜਿਹਾ ਕੁਝ ਕਰਨ ਲਈ ਮਜ਼ਬੂਰ ਨਹੀਂ ਕਰਾਂਗਾ, ਜੋ ਉਸ ਦੇ ਸੁਭਾਅ ਦੇ ਉਲਟ ਹੋਵੇ। ਬੱਚੇ ਦੀ ਵਿਸ਼ੇਸ਼ ਸਮਰੱਥਾ ਨੂੰ ਪਹਿਚਾਣ ਕੇ ਮੈਂ ਉਸਨੂੰ ਉਤਸ਼ਾਹਿਤ ਕਰਾਂਗਾ, ਉਸ ਨੂੰ ਅਜਿਹਾ ਕੁਝ ਕਰਨ ਲਈ ਮਜ਼ਬੂਰ ਨਹੀਂ ਕਰਾਂਗਾ, ਜੋ ਉਸਨੂੰ ਪਸੰਦ ਨਹੀਂ। ਜੇ ਰੁਜ਼ਗਾਰ ਤੁਹਾਡੀ ਰੁਚੀ ਅਨੁਕੂਲ ਨਹੀਂ ਤਾਂ ਆਪਣੇ ਵਿਹਲੇ ਵੇਲੇ ਨੂੰ ਉਸ ਕੰਮ ਲਈ ਅਰਪਣ ਕਰਨਾ ਚਾਹੀਦਾ ਹੈ, ਜੋ ਤੁਹਾਡੀ ਰੁਚੀ ਅਤੇ ਸਮਰੱਥਾ ਦੇ ਅਨੁਕੂਲ ਹੋਵੇ,ਜੀਵਨ ਨੂੰ ਕਲਾਤਮਕ ਪੱਧਰ 'ਤੇ ਜਿਉਣ ਲਈ ਇਸ ਨੂੰ ਸਮੱਗਰ ਰੂਪ 'ਚ ਸਮਝਣਾ ਅਤੇ ਮਹਿਸੂਸ ਕਰਨ ਦੀ ਲੋੜ ਹੈ। ਫਿਰ ਤੁਸੀਂ ਹਰ ਸਥਿਤੀ 'ਚ ਆਨੰਦਮਈ ਰਹੋਗੇ। ਫਿਰ ਕਿਸੇ ਮਨੋਰੰਜਨ ਪਿੱਛੇ ਭੱਜਣ ਦੀ ਲੋੜ ਨਹੀਂ।

ਸੰਖੇਪ ਵਿੱਚ ਮਨੁੱਖ ਕਿਸ ਪੱਧਰ 'ਤੇ ਬੋਧ ਪ੍ਰਾਪਤ ਕਰਦਾ ਹੈ, ਇਹ ਜਾਣ ਲੈਣਾ ਆਤਮ ਗਿਆਨ, ਸਮਾਜਕ ਸਹਿਯੋਗ, ਬਾਲ ਸਿੱਖਿਆ ਆਦਿ ਲਈ ਲਾਭਦਾਇਕ ਹੈ। ਮਾਨਵ ਬੋਧ ਦੇ ਅੱਠ ਪੱਧਰਾਂ ਦਾ ਖੁਲਾਸਾ ਇਹ ਹੈ। ਪਹਿਲੇ ਪੱਧਰ 'ਤੇ ਸਾਨੂੰ ਤੀਬਰਤਾ (Intensity) ਦਾ ਬੋਧ ਹੁੰਦਾ ਹੈ। ਰੌਸ਼ਨੀ, ਅਵਾਜ਼ ਅਤੇ ਤਪਸ਼ ਆਦਿ ਦੀ ਤੀਬਰਤਾ ਕਿੰਨੀ ਹੈ, ਇਸ ਦਾ ਪਤਾ ਲੱਗਦਾ ਹੈ, ਇਸ ਬੋਧ ਦੀ ਪ੍ਰਤੀਕਿਰਿਆ ਸਹਿਜ ਸੁਭਾ ਅਤੇ ਤੁਰੰਤ ਹੁੰਦੀ ਹੈ। ਰੌਸ਼ਨੀ ਤੇਜ਼ ਹੋਵੇ ਤਾਂ ਅੱਖਾਂ ਚੁੰਧਿਆ ਜਾਂਦੀਆਂ ਹਨ। ਮਾਨਵ ਆਚਰਣ ਨੂੰ ਸਮਝਣ ਲਈ ਇਸ ਬੋਧ ਦਾ ਜ਼ਿਆਦਾ ਮਹੱਤਵ ਨਹੀਂ ਹੈ, ਕਿਉਂਕਿ ਸਭ ਪ੍ਰਾਣੀਆਂ 'ਚ ਇਹ ਇਕੋ ਜਿਹਾ ਹੁੰਦਾ ਹੈ।

ਦੂਜੇ ਪੱਧਰ 'ਤੇ ਸਾਨੂੰ ਸੰਵੇਦਨਾ (Sensation) ਦਾ ਬੋਧ ਹੁੰਦਾ ਹੈ। ਰੌਸ਼ਨੀ, ਅਵਾਜ਼, ਸਪਰਸ਼, ਸਵਾਦ ਅਤੇ ਗੰਧ ਆਦਿ ਦਾ ਵਿਸ਼ੇਸ਼ ਬੋਧ ਮਿਲਦਾ ਹੈ। ਰੰਗਾਂ ਦਾ ਪਤਾ ਕਰਦਾ ਹੈ। ਇਸ ਬੋਧ ਸਮਰੱਥਾ ਦਾ ਇਸ ਪੱਖੋਂ ਮਹੱਤਵ



ਹੈ ਕਿ ਜਿਸ ਮਨੁੱਖ 'ਚ ਇਸ ਦਾ ਆਭਾਵ ਹੋਵੇ, ਉਸਨੂੰ ਕਈ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਵੇਂ ਅੰਨ੍ਹੇ ਅਤੇ ਬੋਲ਼ੇ ਮਨੁੱਖਾਂ ਨੂੰ।

ਤੀਜੇ ਪੱਧਰ 'ਤੇ ਅਸੀਂ ਨੁਹਾਰ (Configuration) ਦਾ ਬੋਧ ਹਾਸਲ ਕਰਦੇ ਹਾਂ, ਜਿਵੇਂ ਚਿਹਰੇ ਜਾਂ ਆਵਾਜ਼ਾਂ ਨੂੰ ਪਹਿਚਾਨਣਾ। ਅਸੀਂ ਚੰਗੀ ਲੱਗਣ ਵਾਲੀ ਸੂਰਤ ਨੂੰ ਖ਼ੂਬਸੂਰਤ ਕਹਿੰਦੇ ਹਾਂ। ਚਿੱਤਰਕਾਰ ਅਤੇ ਮੂਰਤੀਕਾਰ ਦੀ ਰੁਚੀ ਇਸ ਪੱਧਰ ਦੇ ਬੋਧ ਵਿੱਚ ਹੁੰਦੀ ਹੈ।

ਚੌਥੇ ਪੱਧਰ ਦਾ ਬੋਧ ਪਰਿਵਰਤਨ (Transition) ਬਾਰੇ ਹੈ। ਇਹ ਬੋਧ ਹੋਣਾ ਰੁਕ ਜਾਵੇ ਤਾਂ ਜੀਵਨ ਨੀਰਸ ਹੋ ਜਾਂਦਾ ਹੈ, ਇਸ ਬੋਧ 'ਚ ਵਿਸ਼ੇਸ਼ ਰੁਚੀ ਰੱਖਣ ਵਾਲੇ ਲੋਕ ਯਾਤਰਾ ਕਰਨ ਨਿਕਲਦੇ ਹਨ। ਬਦਲ ਬਦਲ ਕੇ ਕੱਪੜੇ ਪਹਿਨਦੇ ਹਨ, ਤਰ੍ਹਾਂ-ਤਰ੍ਹਾਂ ਦੇ ਖਾਣੇ ਖਾਂਦੇ ਹਨ, ਜੇ ਵੱਸ ਚਲੇ ਤਾਂ ਪਤਨੀਆਂ ਵੀ ਬਦਲਦੇ ਹਨ।

ਪੰਜਵੇਂ ਪੱਧਰ 'ਤੇ ਕ੍ਰਮਵਾਰਤਾ (Sequence) ਦਾ ਬੋਧ ਪ੍ਰਾਪਤ ਹੁੰਦਾ ਹੈ। ਇਹ ਪਤਾ ਲੱਗਦਾ ਹੈ ਕਿ ਪਰਿਵਰਤਨ ਕਿਸ ਦਿਸ਼ਾ 'ਚ ਹੋ ਰਹੇ ਹਨ। ਇਸ ਬੋਧ ਨਾਲ ਸਾਨੂੰ ਘਟਨਾਵਾਂ ਦੇ ਘਟਣ ਬਾਰੇ ਸੂਚਨਾ ਮਿਲਦੀ ਹੈ। ਕਿਸੇ ਦੀ ਗੱਲ ਸਮਝ ਆਉਂਦੀ ਹੈ। ਨਾਟਕ, ਕਹਾਣੀ, ਸੰਗੀਤ ਆਦਿ ਦਾ ਸਬੰਧ ਇਸ ਬੋਧ ਨਾਲ ਹੈ।

ਪਹਿਲੇ ਪੰਜ ਪੱਧਰਾਂ ਦੇ ਬੋਧ ਇੰਦਰਿਆਵੀ (Sensual Perceptions)ਹਨ। ਇਨ੍ਹਾਂ ਨੂੰ ਪ੍ਰਾਪਤ ਕਰਨ ਦਾ ਸਾਧਨ ਸਾਡੀਆਂ ਗਿਆਨ ਇੰਦਰੀਆਂ ਹਨ। ਅਗਲੇ ਚਾਰ ਪੱਧਰਾਂ ਦਾ ਬੋਧ ਬੌਧਿਕ (Intellectual) ਹੈ, ਕਿਉਂਕਿ ਇਨ੍ਹਾਂ ਦਾ ਆਧਾਰ ਬੁੱਧੀ ਹੈ। ਮਨੁੱਖੀ ਜੀਵਨ 'ਚ ਇਨ੍ਹਾਂ ਦਾ ਬਹੁਤ ਮਹੱਤਵ ਹੈ। ਮਨੁੱਖ ਅਤੇ ਪਸ਼ੂ ਵਿਚਲਾ ਫ਼ਰਕ ਇਸ ਤੱਥ 'ਤੇ ਆਧਾਰਿਤ ਹੈ ਕਿ ਪਸ਼ੂ ਜੀਵਨ, ਮੁੱਖ ਤੌਰ 'ਤੇ ਇੰਦਰਿਆਵੀ ਬੋਧ 'ਤੇ ਆਧਾਰਤ ਹੁੰਦਾ ਹੈ, ਜਦੋਂ ਕਿ ਮਾਨਵੀ ਜੀਵਨ, ਬੌਧਿਕ ਬੋਧ 'ਤੇ। ਇਨ੍ਹਾਂ 'ਚੋਂ ਛੇਵੇਂ ਪੱਧਰ ਦਾ ਬੋਧ ਸਬੰਧ (Relation) ਦਾ ਬੋਧ ਹੈ। ਛੇਵੇਂ ਪੱਧਰ ਦਾ ਬੋਧ ਸਬੰਧ ਬੋਧ ਹੈ, ਜਿਸ ਦੇ ਪ੍ਰਭਾਵ ਅਧੀਨ ਮਨੁੱਖਾਂ ਲਈ ਜੀਵਨ ਦਾ ਅਰਥ ਇਸ ਗੱਲ 'ਤੇ ਨਿਰਭਰ ਕਰਦਾ ਹੈ, ਕਿ ਉਹ ਸੰਬੰਧਤ ਕਿਸ ਨਾਲ ਹੋ ਰਹੇ ਹਨ। ਸਾਡੇ ਸਬੰਧ ਆਮ ਤੌਰ 'ਤੇ ਚਾਰ ਤਰ੍ਹਾਂ ਦੇ ਹੁੰਦੇ ਹਨ, ਜਿਵੇਂ ਲੋਕਾਂ ਨਾਲ, ਚੀਜ਼ਾਂ ਨਾਲ, ਵਿਚਾਰਾਂ ਨਾਲ ਅਤੇ ਆਪਣੇ ਆਪ ਨਾਲ ਲੋਕਾਂ ਨਾਲ ਲਗਾਓ ਰੱਖਣ ਵਾਲੇ ਮਨੁੱਖ ਲਈ, ਜੀਵਨ ਦਾ ਅਰਥ ਹੈ, ਮੇਲ ਜੋਲ, ਸੇਵਾ ਭਾਵਨਾ, ਇੱਜ਼ਤ ਅਤੇ ਨੇਕ ਨਾਮੀ ਨਾਲ ਜੀਣਾ। ਪ੍ਰੇਮ, ਕਰੁਣਾ, ਦਯਾ, ਉਦਾਰਤਾ, ਹਮਦਰਦੀ ਨੂੰ ਇਨਸਾਨੀਅਤ ਦੀ ਕਸੌਟੀ ਮੰਨਣਾ। ਚੀਜ਼ਾਂ ਨਾਲ ਮੋਹ ਰੱਖਣ ਵਾਲੇ ਮਨੁੱਖ ਲਈ ਜੀਵਨ ਦਾ ਅਰਥ, ਜ਼ਖੀਰੇਬਾਜ਼ੀ ਕਰਨਾ, ਧਨ ਜੋੜਨਾ ਹੈ। ਅਜਿਹੇ ਮਨੁੱਖ ਲਈ ਦੌਲਤਮੰਦ ਹੋਣਾ ਹੀ ਸਫ਼ਲ ਜੀਵਨ ਦੀ ਨਿਸ਼ਾਨੀ ਹੈ। ਵਿਚਾਰਾਂ ਨਾਲ ਸਬੰਧ ਰੱਖਣ ਵਾਲੇ ਮਨੁੱਖ ਲਈ, ਉਹੀ ਜੀਵਨ ਸਾਰਥਿਕ ਜੋ ਕਿਸੇ ਸਿਧਾਂਤ ਨੂੰ ਸਮਰਪਿਤ ਹੋਵੇ, ਜਿਸ ਲਈ ਉਹ ਜਿਉਣ-ਮਰਨ ਨੂੰ ਤਿਆਰ ਰਹੇ। ਜੋ ਮਨੁੱਖ ਸਿਰਫ਼ ਆਪਣੇ-ਆਪ ਨਾਲ ਹੀ ਪਿਆਰ ਰੱਖਦੇ ਹਨ, ਉਹ ਆਪਣੇ ਸਵੈ ਸਿਰਜੇ ਮਾਇਆ ਭਵਨ 'ਚ ਰਹਿੰਦੇ ਹਨ ਜਾਂ ਫਿਰ ਉਨ੍ਹਾਂ ਲਈ ਜੀਵਨ ਦਾ ਅਰਥ ਆਤਮ ਵਿਕਾਸ ਲਈ ਨਿਰੰਤਰ ਕੋਸ਼ਿਸ਼ਾਂ ਕਰਨਾ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਸਬੰਧ ਬੋਧ ਨੂੰ ਜ਼ਿਆਦਾ ਮਹੱਤਵ ਦੇਣ ਵਾਲੇ ਮਨੁੱਖ ਕਿਸੇ ਨਾ ਕਿਸੇ ਤਰ੍ਹਾਂ ਦੇ ਪੈਰੋਕਾਰ ਬਣ ਜਾਂਦੇ ਹਨ। ਜਿਵੇਂ ਮਾਤਾ ਭਗਤ, ਗੁਰੂ ਭਗਤ, ਨੇਤਾ ਭਗਤ, ਪੈਸਾ ਭਗਤ, ਦੇਸ਼ ਭਗਤ ਅਤੇ ਅਹੰ ਭਗਤ ਆਦਿ। ਦੂਜੇ ਸ਼ਬਦਾਂ 'ਚ ਇਨ੍ਹਾਂ ਨੂੰ 'ਭਗਤ' ਯੋਗੀ ਕਿਹਾ ਜਾ ਸਕਦਾ ਹੈ।

ਇਸ ਦ੍ਰਿਸ਼ਟੀ ਤੋਂ ਦੇਖਿਆ ਸੱਤਵੇਂ ਪੱਧਰ ਦੇ ਬੋਧ, ਯੋਜਨਾ ਬੋਧ 'ਚ ਰੁਚਿਤ ਮਨੁੱਖ ਕਰਮਯੋਗੀ ਹੁੰਦੇ ਹਨ। ਯੋਜਨਾ ਬੋਧ ਦਾ ਅਰਥ ਹੈ, ਕਿਸੇ ਮਨੋਰਥ ਦੀ ਪ੍ਰਾਪਤੀ ਲਈ, ਅਣਗਿਣਤ ਕੰਮਾਂ ਨੂੰ ਇੱਕ ਵਿਸ਼ੇਸ਼ ਤਰਤੀਬ 'ਚ ਦੇਖਣਾ। ਮਨੁੱਖੀ ਜੀਵਨ, ਮੁੱਖ ਤੌਰ 'ਤੇ ਦੋ ਪੱਧਰਾਂ ਦੇ ਬੋਧਾਂ ਦੁਆਲੇ ਘੁੰਮਦਾ ਹੋਇਆ ਦਿਸਦਾ ਹੈ। ਇੱਕ ਹੈ ਸਬੰਧ ਬੋਧ ਅਤੇ ਦੂਸਰਾ ਹੈ ਯੋਜਨਾ ਬੋਧ। ਸਬੰਧਾਂ ਦਾ ਬੋਧ ਸਾਡੇ ਮਨੋਰਥਾਂ ਨੂੰ ਤਹਿ ਕਰਦਾ ਹੈ, ਜਿਨ੍ਹਾਂ ਮਨੋਰਥਾਂ ਦੀ ਪ੍ਰਾਪਤੀ ਲਈ ਅਸੀਂ ਯੋਜਨਾਵਾਂ ਬਣਾਉਂਦੇ ਹਾਂ ਅਤੇ ਅਮਲ ਕਰਦੇ ਹਾਂ। ਕੰਮ ਅਸੀਂ ਸਾਰੇ ਹੀ ਕਰਦੇ ਹਾਂ ਅਤੇ ਯੋਜਨਾ ਬੋਧ ਵੀ ਸਾਨੂੰ ਸਾਰਿਆਂ ਨੂੰ ਹੁੰਦਾ ਹੈ, ਪਰ ਇਹ ਇੱਕ ਹਕੀਕਤ ਹੈ ਕਿ ਇਸ ਬੋਧ 'ਚ ਸਾਰੇ ਮਨੁੱਖ ਨਾ ਇੱਕੋ ਜਿਹੀ ਰੁਚੀ ਰੱਖਦੇ ਹਨ ਅਤੇ ਨਾ ਹੀ ਇੱਕੋ ਜਿੰਨੇ ਸਮਰੱਥ ਹੁੰਦੇ ਹਨ। ਕੁਝ ਲੋਕ ਜੋ ਕੰਮ ਵੀ ਕਰਦੇ ਹਨ, ਉਹ ਏਨੀ ਲਾਪਰਵਾਹੀ ਵਰਤਦੇ ਹਨ ਕਿ ਸਭ ਕੁਝ ਚੌਪਟ ਹੋ ਜਾਂਦਾ ਹੈ, ਪ੍ਰੰਤੂ ਕੁਝ ਲੋਕ ਹਰ ਕੰਮ ਨੂੰ ਬਹੁਤ ਹੀ ਵਿਉਂਤਬੱਧ ਢੰਗ ਨਾਲ ਕਰਦੇ ਹਨ। ਸੁਚਾਰੂ ਢੰਗ ਨਾਲ ਨੇਪਰੇ ਚਾੜ੍ਹਦੇ ਹਨ। ਇਹ ਉਹ ਲੋਕ ਹਨ, ਜੋ ਕੰਮ ਕਰਨ ਵਿੱਚ ਆਨੰਦ ਲੈਂਦੇ ਹਨ। ਜੋ ਹਰ ਵੇਲੇ ਕੁਝ ਨਾ ਕੁਝ ਕਰਦੇ ਹੀ ਰਹਿੰਦੇ ਹਨ। ਜੋ ਨਿਚੱਲੇ ਹੋ ਕੇ ਬੈਠ ਨਹੀਂ ਸਕਦੇ, ਜੇ ਇਨ੍ਹਾਂ ਨੂੰ ਪੁੱਛੋ ਜੀਵਨ ਦਾ ਮਨੋਰਥ ਕੀ ਹੈ, ਤਾਂ ਉਹ ਕਹਿਣਗੇ ਕੰਮ, ਕੰਮ ਹੀ ਜੀਵਨ ਹੈ। ਗਤੀਸ਼ੀਲਤਾ ਹੀ ਜੀਵਨ ਹੈ। ਜੋ ਠਹਿਰ ਗਿਆ, ਉਹ ਮਰ ਗਿਆ। ਇਨ੍ਹਾਂ ਲਈ ਕਰਮ ਹੀ ਜ਼ਿੰਦਗੀ ਹੈ, ਸਾਰਥਿਕ ਜੀਵਨ ਦਾ ਅਰਥ, ਕਿਸੇ ਆਦਰਸ਼ ਲਈ ਵਿਉਂਤਬੱਧ ਹੋ ਕੇ ਪੇਸ਼ਕਦਮੀ ਕਰਨਾ ਹੈ।

ਲੋਕਾਂ ਦਾ 'ਈਸ਼ਵਰ' 'ਚ ਵਿਸ਼ਵਾਸ ਘਟਣ ਦਾ ਕਾਰਨ ਵੀ ਇਹੋ ਹੈ ਕਿ ਹੁਣ ਕੰਮ ਕਰਨ ਨੂੰ, ਕੋਸ਼ਿਸ਼ ਕਰਨ ਨੂੰ, ਜ਼ਿਆਦਾ ਮਹੱਤਵ ਦੇਣਾ ਸ਼ੁਰੂ ਹੋਇਆ ਹੈ, ਕਰਮਯੋਗੀ, ਕੋਸ਼ਿਸ਼ ਕਰਨ 'ਚ ਯਕੀਨ ਰੱਖਦਾ ਹੈ। ਇਸ ਲਈ ਈਸ਼ਵਰ ਨਾਲੋਂ ਉਹ ਆਪਣੇ ਬਾਹੂਬਲ 'ਤੇ ਜ਼ਿਆਦਾ ਟੇਕ ਰੱਖਦਾ ਹੈ। ਪੰਜਾਬੀ ਕਵੀ ਦਰਸ਼ਨ ਸਿੰਘ ਅਵਾਰਾ ਆਪਣੇ ਸ਼ੇਅਰ 'ਚ ਇਸੇ ਵੱਲ ਇਸ਼ਾਰਾ ਕਰਦਾ ਹੈ:

*'ਨਾ ਜਾ ਮੰਦਰੀਂ ਤੇ ਨਾ ਜਾ ਮਸੀਤੀ,*
*ਜੋ ਮੰਗੇ ਕੋਲੋਂ ਮੰਗਦਾ ਏਂ, ਉਹ ਡੌਲ੍ਹੇ ਕੋਲੋਂ ਮੰਗ।*

ਕਈ 'ਈਸ਼ਵਰ' 'ਚ ਵਿਸ਼ਵਾਸ਼ ਕਰਨ ਵਾਲੇ ਵੀ ਇਹ ਕਹਿਣ ਲੱਗ ਪਏ ਹਨ, ਰੱਬ ਉਨ੍ਹਾਂ ਦੀ ਮਦਦ ਕਰਦਾ ਹੈ ਜੋ ਆਪਣੇ ਆਪ ਦੀ ਖ਼ੁਦ ਮਦਦ ਕਰਦੇ ਹਨ (God helps those who helps themselves) ਸੰਖੇਪ 'ਚ ਯੋਜਨਾ ਬੋਧ 'ਚ ਰੁਚੀ ਰੱਖਣ ਵਾਲੇ ਮਨੁੱਖਾਂ ਲਈ ਜੀਵਨ ਦਾ ਮਨੋਰਥ, ਵਿਉਂਤਬੱਧ ਕਰਮਸ਼ੀਲਤਾ ਹੈ। ਉਹ ਕਿਸੇ ਮਨੋਰਥ ਲਈ ਕੰਮ ਤਾਂ ਕਰਦੇ ਹਨ, ਪ੍ਰੰਤੂ ਮਨੋਰਥ ਪ੍ਰਾਪਤੀ ਨਾਲੋਂ ਜ਼ਿਆਦਾ ਮਹੱਤਵ, ਉਹ ਕੋਸ਼ਿਸ਼ ਨੂੰ ਦਿੰਦੇ ਹਨ। ਕੰਮ ਕਰਦੇ ਰਹਿਣ ਨੂੰ ਦਿੰਦੇ ਹਨ। ਉਨ੍ਹਾਂ ਲਈ ਮੰਜ਼ਿਲ ਦਾ ਓਨਾ ਮਹੱਤਵ ਨਹੀਂ, ਜਿੰਨਾ ਕੰਮ ਸਫਰ ਦਾ ਹੈ। ਉਨ੍ਹਾਂ ਦੀ ਪ੍ਰਸ਼ੰਸਾ ਹੁੰਦੀ ਹੈ ਜਾਂ ਨਿੰਦਾ, ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ, ਕਿ ਉਹ ਕਿਹੋ ਜਿਹੇ ਮਨੋਰਥ ਲਈ ਕੰਮ ਕਰਦੇ ਹਨ। ਜੇ ਮਨੋਰਥ, ਪ੍ਰਸ਼ੰਸਾਮਈ ਹੋਵੇ, ਜਿਵੇਂ ਸਮਾਜ ਸੇਵਾ ਜਾਂ ਸਮਾਜ ਸੁਧਾਰ, ਤਾਂ ਅਜਿਹੇ ਕਾਰਕੁੰਨਾਂ ਨੂੰ ਕਰਮਯੋਗੀ ਕਿਹਾ ਜਾਂਦਾ ਹੈ।

ਕਰਮਯੋਗੀ ਦੀ ਮੁੱਖ ਰੁਚੀ ਸੱਤਵੇਂ ਪੱਧਰ ਦੇ ਯੋਜਨਾ ਬੋਧ 'ਚ ਹੈ ਤਾਂ ਗਿਆਨ ਯੋਗੀ ਲਈ ਜ਼ਿਆਦਾ ਮਹੱਤਵਪੂਰਨ ਅੱਠਵੇਂ ਪੱਧਰ ਦਾ ਸਿਧਾਂਤ ਬੋਧ (Perception of principles) ਹੈ। ਸਿਧਾਂਤ ਬੋਧ ਦਾ ਅਰਥ ਹੈ, ਘਟਨਾਵਾਂ ਵਿਚਲੇ ਸਥਾਈ ਕਾਰਣ ਕਾਰਜ ਸਬੰਧਾਂ ਨੂੰ ਦੇਖਣਾ, ਜੋ ਵਾਪਰ ਰਿਹਾ ਹੈ, ਉਹ ਕਿਹੜੇ ਨਿਯਮ ਤਹਿਤ ਹੋ ਰਿਹਾ ਹੈ, ਨੂੰ ਜਾਣ ਲੈਣਾ, ਜਗਿਆਸਾ ਮਨੁੱਖ ਦੀ ਮੂਲ ਪ੍ਰਵਿਰਤੀ ਹੈ। ਅਸੀਂ ਜਾਨਣਾ ਚਾਹੁੰਦੇ ਹਾਂ ਕਿ ਕੀ ਹੋ ਰਿਹਾ ਹੈ ਅਤੇ ਸਮਝਣਾ ਚਾਹੁੰਦੇ ਹਾਂ ਕਿ ਕਿਉਂ ਹੋ ਰਿਹਾ ਹੈ? ਜੋ ਵਾਪਰ ਰਿਹਾ ਹੈ, ਉਸ ਦੀ ਸੂਚਨਾ ਸਾਨੂੰ ਪੰਜਵੇਂ ਪੱਧਰ 'ਤੇ ਕਰਮ ਬੋਧ ਦੇ ਰੂਪ 'ਚ ਮਿਲਦੀ ਹੈ। ਇਹ ਘਟਨਾਵਾਂ ਕਿਉਂ ਹੋ ਰਹੀਆਂ ਹਨ। ਇਨ੍ਹਾਂ ਦਾ ਕੀ ਕਾਰਨ ਹੈ, ਇਹ ਕਿਹੜੇ ਨਿਯਮ ਤਹਿਤ ਹੋ ਰਹੀਆਂ ਹਨ। ਇਨ੍ਹਾਂ ਸੁਆਲਾਂ ਦੇ ਜਵਾਬ ਸਾਨੂੰ ਅੱਠਵੇਂ ਪੱਧਰ 'ਤੇ ਸਿਧਾਂਤ ਬੋਧ ਦੇ ਰੂਪ 'ਚ ਮਿਲਦੇ ਹਨ। ਪੰਜਵੇਂ ਪੱਧਰ 'ਤੇ ਸਾਨੂੰ ਘਟਨਾ ਦਿਖਾਈ ਦਿੰਦੀ ਹੈ, ਅੱਠਵੇਂ ਪੱਧਰ 'ਤੇ ਸਾਨੂੰ ਇਸ ਦੀ ਸਮਝ ਆ ਜਾਂਦੀ ਹੈ। ਕਿਸੇ ਵਿਆਪਕ ਸਿਧਾਂਤ ਦੀ ਰੋਸ਼ਨੀ 'ਚ ਅਸੀਂ ਇਸ ਦੀ ਵਿਆਖਿਆ ਕਰ ਦਿੰਦੇ ਹਾਂ। ਜਿਵੇਂ ਬਲਦੀ ਹੋਈ ਲੱਕੜ ਦੇਖ ਕੇ ਅਸੀਂ ਇਸ ਨਿਯਮ ਦਾ ਸਹਾਰਾ ਲੈਂਦੇ ਹਾਂ ਕਿ ਅੱਗ ਬਾਲ ਦਿੰਦੀ ਹੈ। ਸਿਧਾਂਤ ਬੋਧ ਪ੍ਰਾਪਤ ਕਰਨ ਲਈ ਅਸੀਂ ਸਾਰੇ ਸਮਰੱਥ ਹਾਂ, ਕਿੰਤੂ ਥੋੜ੍ਹੇ ਹੀ ਲੋਕ ਹਨ, ਜੋ ਇਸਨੂੰ ਜ਼ਿਆਦਾ ਮਹੱਤਵ ਦਿੰਦੇ ਹਨ। ਇਨ੍ਹਾਂ ਗਿਣੇ ਚੁਣੇ ਲੋਕਾਂ ਲਈ ਜੀਵਨ ਦਾ ਅਰਥ ਹੈ, ਗਿਆਨ ਪ੍ਰਾਪਤੀ। ਉਸੇ ਮਨੁੱਖ ਦਾ ਜੀਵਨ ਸਾਰਥਿਕ ਹੈ, ਜੋ ਆਪਣੇ ਖੇਤਰ 'ਚ ਗਿਆਨ ਨੂੰ ਵਧਾਉਂਦਾ ਜਾਵੇ। ਧਨ ਪਦ ਅਤੇ ਪ੍ਰਸ਼ੰਸਾ ਵੀ ਉਨ੍ਹਾਂ ਨੂੰ ਤੁੱਛ ਪ੍ਰਤੀਤ ਹੁੰਦੀ ਹੈ। ਜੋ ਇਸ ਤਰ੍ਹਾਂ ਨਿਸ਼ਕਾਮ ਭਾਵ ਨਾਲ ਗਿਆਨ ਗ੍ਰਹਿਣ ਕਰਨ 'ਚ ਰੁੱਝਿਆ ਹੋਵੇ, ਉਸਨੂੰ ਅਸੀਂ ਗਿਆਨਯੋਗੀ ਕਹਿ ਸਕਦੇ ਹਾਂ। ਸਿਧਾਂਤ ਬੋਧ ਨੂੰ ਬਹੁਤ ਜ਼ਿਆਦਾ ਮਹੱਤਵ ਦੇਣ ਵਾਲੇ ਮਨੁੱਖ, ਆਦਰਸ਼ਵਾਦੀ ਵੀ ਬਣ ਜਾਂਦੇ ਹਨ, ਕੁਝ ਲੋਕ, ਸਾਧਾਰਣ ਨਿਯਮਾਂ ਨੂੰ ਆਪਣੇ ਉੱਪਰ ਏਨਾ ਹਾਵੀ ਕਰ ਲੈਂਦੇ ਹਨ ਕਿ ਨਿਯਮ ਉਨ੍ਹਾਂ ਲਈ ਨਹੀਂ ਹੁੰਦੇ, ਉਹ ਨਿਯਮਾਂ ਜੋਗੇ ਰਹਿ ਜਾਂਦੇ ਹਨ। ਇਹ ਸਨਕ ਦੀ ਨਿਸ਼ਾਨੀ ਹੈ।

ਵਿਗਿਆਨੀ ਵੀ ਸਿਧਾਂਤ ਬੋਧ 'ਚ ਵਿਸ਼ੇਸ਼ ਰੁਚੀ ਰੱਖਦੇ ਹਨ, ਪ੍ਰੰਤੂ ਉਹ ਕਿਸੇ ਨਾਲ ਨਰਾਜ਼ ਨਹੀਂ ਹੁੰਦੇ, ਉਨ੍ਹਾਂ ਨੂੰ ਅੰਤਮ ਸੱਚ ਨਹੀਂ ਮੰਨਦੇ। ਵਿਗਿਆਨੀ ਲਈ ਸਾਰਥਿਕ ਜੀਵਨ ਦਾ ਅਰਥ ਹੈ, ਹਾਸਲ ਸਿਧਾਂਤਾਂ ਨੂੰ ਪਰਖਣਾ ਅਤੇ ਨਵੇਂ ਸਿਧਾਂਤਾਂ ਦੀ ਖੋਜ ਕਰਨਾ। ਇਸ ਤੋਂ ਅਗਲਾ ਨੌਂਵੇਂ ਪੱਧਰ ਦਾ ਬੋਧ (Perception of system concept) ਹੈ। ਜੋ ਦਾਰਸ਼ਨਿਕਾਂ ਦੇ ਹਿੱਸੇ ਆਇਆ। ਇਸੇ ਬੋਧ 'ਚੋਂ ਜੀਵਨ ਦਰਸ਼ਨ ਪੈਦਾ ਹੁੰਦਾ ਹੈ। ਮਾਨਵੀਂ ਬੋਧ ਦੇ ਨੌਂਵੇਂ ਪੜਾਅ ਤੇ ਸਾਨੂੰ ਤੰਤਰ ਅਵਧਾਰਨਾ ਬੋਧ (Perception of System Concepts) ਮਿਲਦਾ ਹੈ। ਤੰਤਰ ਇੱਕ ਅਮੂਰਤ ਹੋਂਦ ਹੈ ਜਿਸ ਦਾ ਆਭਾਸ ਸਾਨੂੰ ਬੌਧਿਕ ਤੌਰ ਤੇ ਹੁੰਦਾ ਹੈ ਪ੍ਰੰਤੂ ਜਿਸ ਨੂੰ ਅਸੀਂ ਦੇਖ ਨਹੀਂ ਸਕਦੇ ਜਿਵੇਂ ਸਮਾਜ, ਸਭਿਆਚਾਰ, ਯੂਨੀਵਰਸਿਟੀ ਆਦਿ। ਇਸ ਬੋਧ ਦਾ ਅਰਥ ਹੈ, ਇਸ ਅਮੂਰਤ ਸਤ੍ਹਾ ਦੇ ਸਾਰ ਨੂੰ ਦੇਖ ਲੈਣਾ ਜਿਵੇਂ ਯੂਨੀਵਰਸਿਟੀ ਦਾ ਅਰਥ ਉਸ ਸਥਾਨ ਤੋਂ ਹੈ ਜਿੱਥੇ ਵਿਦਿਆਰਥੀ ਸਿੱਖਿਆ ਲੈਂਦੇ ਹਨ। ਸਾਰੀਆਂ ਯੂਨੀਵਰਸਿਟੀਆਂ ਦਾ ਇਹ ਵਿਸ਼ੇਸ਼ ਲੱਛਣ ਹੈ। ਇਹ ਸਾਂਝਾ ਲੱਛਣ ਹੀ ਯੂਨੀਵਰਸਿਟੀ ਨਾਂ ਦੇ ਤੰਤਰ ਦਾ ਸਾਰ ਹੈ। ਇਸ ਪੜਾਅ ਦੇ ਬੋਧ 'ਚ ਰੁਚੀ ਰੱਖਣ ਵਾਲੇ ਲੋਕਾਂ ਦੀ ਪ੍ਰਵਿਰਤੀ ਦਾਰਸ਼ਨਿਕ ਹੁੰਦੀ ਹੈ। ਇਨ੍ਹਾਂ ਨੂੰ ਦਰਸ਼ਨਯੋਗੀ ਵੀ ਕਿਹਾ ਜਾਂਦਾ ਹੈ। ਦਾਰਸ਼ਨਿਕ ਚਿੰਤਨ ਕਰਦਾ ਹੈ। ਸਮਾਜ, ਸਭਿਆਚਾਰ, ਗਿਆਨ, ਧਰਮ, ਨੈਤਿਕਤਾ, ਈਸ਼ਵਰ ਆਦਿ ਅਨੇਕ ਅਮੂਰਤ ਧਾਰਨਾਵਾਂ ਹਨ ਜਿਨ੍ਹਾਂ ਦੇ ਸਾਰ ਨੂੰ ਉਹ ਦੇਖਣਾ ਚਾਹੁੰਦਾ ਹੈ। ਬੁਨਿਆਦੀ

**ਬਾਕੀ ਸਫ਼ਾ 11 'ਤੇ**






# ਧਰਮ ਅਤੇ ਬ੍ਰਹਿਮੰਡ

**ਡਾ. ਸੁਰਿੰਦਰ ਅਜਨਾਤ**

ਉਪਨਿਸ਼ਦਾਂ ਵਿਚਲਾ ਗਿਆਨ ਕਹਿੰਦੇ ਹਨ ਯੋਗ ਸਮਾਧੀ ਰਾਹੀਂ ਪ੍ਰਾਪਤ ਕੀਤਾ ਹੋਇਆ, ਰਿਸ਼ੀਆਂ ਦਾ ਸਰਵਉੱਤਮ ਗਿਆਨ ਹੈ, ਇਹ ਵੀ ਕਿਹਾ ਜਾਂਦਾ ਹੈ ਕਿ ਸਮਾਧੀ ਲਾ ਕੇ ਬੈਠੇ ਯੋਗੀ ਨੂੰ, ਰਿਸ਼ੀ ਮੁਨੀ ਨੂੰ, ਪੂਰਨ ਸਰਵ-ਸ੍ਰੇਸ਼ਟ ਅਤੇ ਅੰਤਮ ਗਿਆਨ ਪ੍ਰਾਪਤ ਹੁੰਦਾ ਹੈ। ਉਸ ਨੂੰ ਪ੍ਰਾਪਤ ਹੋਇਆ ਗਿਆਨ, ਗਿਆਨ ਦੀ ਚਰਮ ਸੀਮਾ ਹੁੰਦਾ ਹੈ ਭਾਵ ਉਸ ਤੋਂ ਅੱਗੇ ਕਿਸੇ ਤਰ੍ਹਾਂ ਦਾ ਗਿਆਨ ਹੋ ਹੀ ਨਹੀਂ ਸਕਦਾ। ਸਮਾਧੀ ਦੀ ਅਵਸਥਾ ਵਿੱਚ ਯੋਗੀ ਗਿਆਨ ਸਰੂਪ 'ਪ੍ਰਮਾਤਮਾ' ਨਾਲ ਮਿਲ ਜਾਂਦਾ ਹੈ ਤੇ ਉਹ ਉੱਚ ਤੋਂ ਉੱਚ ਕੋਟੀ ਦਾ ਗਿਆਨ ਪ੍ਰਾਪਤ ਕਰਦਾ ਹੈ।

ਪਰ ਉਪਨਿਸ਼ਦਾਂ ਨੂੰ ਪੜ੍ਹਨ ਉਪਰੰਤ, ਇਹ ਸਭ ਕੁਝ ਤੱਥਾਂ ਦੇ ਵਿਪਰੀਤ ਹੀ ਜਾਪਦਾ ਹੈ। ਇਹ ਫੋਕੀ ਡੀਂਗਬਾਜ਼ੀ ਹੀ ਪ੍ਰਤੀਤ ਹੁੰਦੀ ਹੈ ਜਿਸ ਦਾ ਨਾ ਕੋਈ ਠੋਸ ਆਧਾਰ ਹੈ ਤੇ ਨਾ ਕੋਈ ਵਿਗਿਆਨਕ ਪ੍ਰਮਾਣ ਕਿਉਂਕਿ ਇੱਕ ਉਪਨਿਸ਼ਦ ਵਿੱਚ ਜੋ ਗੱਲ ਇੱਕ ਥਾਂ ਕਹੀ ਗਈ ਹੈ ਉਸ ਨੂੰ ਦੂਜੀ ਥਾਂ ਉਸੇ ਉਪਨਿਸ਼ਦ ਨੇ ਕੱਟ ਦਿੱਤਾ ਹੈ। ਜੇ ਉਸ ਨੇ ਨਹੀਂ ਕੱਟਿਆ ਤਾਂ ਦੂਜੇ ਕਿਸੇ ਉਪਨਿਸ਼ਦ ਨੇ ਕੱਟ ਦਿੱਤਾ ਹੈ। ਉਪਨਿਸ਼ਦਾਂ ਨੂੰ ਪੜ੍ਹ ਕੇ ਇਹ ਪਤਾ ਨਹੀਂ ਚਲਦਾ ਕਿ ਪਹਿਲਾਂ ਕੀ ਸੀ? ਕੀ 'ਅਸਤ' ਸੀ 'ਸਤ' ਸੀ? ਪਹਿਲਾਂ ਆਤਮਾ ਸੀ ਜਾਂ ਪ੍ਰਮਾਤਮਾ ਸੀ? ਇਨ੍ਹਾਂ ਵਿੱਚੋਂ ਜੇ ਕੋਈ ਇੱਕ ਵੀ ਸੀ ਤਾਂ ਉਸ ਨੇ ਪਹਿਲਾਂ ਕੀ ਰਚਿਆ? ਕੀ 'ਤੇਜ਼' ਰਚਿਆ, ਜਾਂ 'ਆਕਾਸ਼' ਜਾਂ ਕੁਝ ਹੋਰ?

ਜੇ ਸਮਾਧੀ, ਪ੍ਰਮਾਣਿਕ ਗਿਆਨ ਪ੍ਰਾਪਤ ਕਰਨ ਦਾ ਸੱਚਮੁਚ ਹੀ ਇੱਕ ਅਸਲੀ ਸਾਧਨ ਹੁੰਦੀ ਅਤੇ ਉਪਨਿਸ਼ਦਾਂ ਦਾ ਗਿਆਨ ਇਸੇ ਸਾਧਨ ਦੁਆਰਾ ਪ੍ਰਾਪਤ ਕੀਤਾ ਗਿਆ ਹੁੰਦਾ ਤਾਂ ਉਨ੍ਹਾਂ ਵਿੱਚ ਇਹ ਆਪਾ-ਵਿਰੋਧ ਦੇਖਣ ਨੂੰ ਨਾ ਮਿਲਦਾ। ਇਸ ਤੋਂ ਤਾਂ ਇਹੋ ਸਿੱਧ ਹੁੰਦਾ ਹੈ ਕਿ ਯੋਗ ਸਮਾਧੀ, ਨਾ ਤਾਂ ਪ੍ਰਮਾਣਿਕ ਗਿਆਨ ਪ੍ਰਾਪਤ ਕਰਨ ਦਾ ਸਾਧਨ ਹੈ ਤੇ ਨਾ ਹੀ ਅਖੌਤੀ ਸਮਾਧੀ ਦੁਆਰਾ ਪ੍ਰਾਪਤ ਕੀਤਾ ਗਿਆ, ਇੱਕ ਦਾ ਗਿਆਨ ਦੂਜੇ ਦੇ ਗਿਆਨ ਨਾਲ ਮੇਲ ਖਾਂਦਾ ਹੈ। ਉਪਨਿਸ਼ਦਾਂ ਵਿੱਚ, ਹਰ ਰਿਸ਼ੀ ਨੇ ਆਪਣੇ ਗਿਆਨ ਨੂੰ ਪੇਸ਼ ਕੀਤਾ ਹੈ ਪਰ ਹਰੇਕ ਦਾ ਗਿਆਨ, ਗਿਆਨ ਨਹੀਂ ਹੈ। ਬਹੁਤੀ ਵਾਰੀ ਉਹ ਅਟਕਲ-ਬਾਜ਼ੀ ਹੈ, ਤੁੱਕੇ-ਬਾਜ਼ੀ ਹੈ। ਵੇਦਾਂ ਨੂੰ ਤਾਂ ਕਈ ਲੋਕ 'ਰੱਬ' ਦੁਆਰਾ ਰਚੇ ਹੋਏ ਗ੍ਰੰਥ ਦਸਦੇ ਹਨ ਪਰ ਸ੍ਰਿਸ਼ਟੀ ਰਚਨਾ ਦੇ ਸੰਦਰਭ ਵਿੱਚ ਅਸੀਂ ਕਈ ਸੂਕਤਾਂ ਦੇ ਮੰਤਰਾਂ ਦਾ ਹਾਲ ਵੇਖ ਹੀ ਲਿਆ ਹੈ। ਆਖਰ ਵਿੱਚ ਇਹ ਕਹਿ ਦਿੱਤਾ ਗਿਆ ਹੈ 'ਸਾਨੂੰ ਕੁਝ ਪਤਾ ਹੀ ਨਹੀਂ; ਰੱਬ ਨੂੰ ਹੀ ਪਤਾ ਹੋਊ, ਸ਼ਾਇਦ ਉਸ ਨੂੰ ਵੀ ਪਤਾ ਨਹੀਂ'।

**ਦਰਸ਼ਨ** : ਵੇਦਾਂ ਤੇ ਉਪਨਿਸ਼ਦਾਂ ਦੇ ਬਾਅਦ 6 ਦਰਸ਼ਨ ਆਉਂਦੇ ਹਨ ਜਿਨ੍ਹਾਂ ਨੂੰ 'ਸ਼ੜ ਦਰਸ਼ਨ' ਜਾਂ 'ਖਟ ਦਰਸ਼ਨ' ਜਾਂ 'ਛੇ ਸ਼ਾਸਤਰ' ਕਹਿੰਦੇ ਹਨ।

**1. ਨਿਆਏ ਦਰਸ਼ਨ** : ਛੇ ਦਰਸ਼ਨਾਂ ਵਿੱਚੋਂ ਪਹਿਲਾ ਦਰਸ਼ਨ ਨਿਆਏ ਦਰਸ਼ਨ ਹੈ, ਇਸ ਅਨੁਸਾਰ ਸੰਸਾਰ ਦੀ ਰਚਨਾ ਈਸ਼ਵਰ ਕਰਦਾ ਹੈ। ਉਹੀ ਇਸ ਦਾ ਪਾਲਕ ਅਤੇ ਸੰਹਾਰ (ਵਿਨਾਸ਼) ਕਰਦਾ ਹੈ। 'ਈਸ਼ਵਰ' ਉਨ੍ਹਾਂ ਅਣੂਆਂ ਨਾਲ ਸ੍ਰਿਸ਼ਟੀ ਦੇ ਪਦਾਰਥ ਬਣਾਉਂਦਾ ਹੈ, ਜੋ ਸਦਾ ਮੌਜੂਦ ਰਹਿੰਦੇ ਹਨ। ਇਸ ਤਰ੍ਹਾਂ ਈਸ਼ਵਰ ਸ੍ਰਿਸ਼ਟੀ ਦਾ ਨਿਮਿੱਤ ਕਾਰਣ (ਬਣਾਉਣ ਵਾਲਾ) ਹੈ ਜਿਵੇਂ ਤਰਖ਼ਾਣ ਲੱਕੜੀ ਨਾਲ ਮੇਜ ਬਣਾਉਂਦਾ ਹੈ, ਵੇਦਾਂਤ ਦਰਸ਼ਨ ਦਾ ਕਹਿਣਾ ਹੈ ਕਿ 'ਈਸ਼ਵਰ' ਉਪਾਦਾਨਕਾਰਨ (ਸਮੱਗਰੀ) ਵੀ ਹੈ ਤੇ ਬਣਾਉਣ ਵਾਲਾ ਵੀ ਹੈ। ਭਾਵ ਉਹ ਲੱਕੜੀ ਵੀ ਹੈ ਤੇ ਲੱਕੜੀ ਤੋਂ ਮੇਜ਼ ਬਣਾਉਣ ਵਾਲਾ ਵੀ।

ਨਿਆਏ ਦਰਸ਼ਨ ਈਸ਼ਵਰ ਨੂੰ ਸਿਰਫ਼ ਬਣਾਉਣ ਵਾਲਾ (ਨਿਮਿੱਤ ਕਾਰਣ) ਮੰਨਦਾ ਹੈ, ਉਸ ਨੂੰ ਉਪਾਦਾਨਕਾਰਨ ਨਹੀਂ ਮੰਨਦਾ। ਇਸ ਦਰਸ਼ਨ ਦਾ ਕਹਿਣਾ ਹੈ ਕਿ ਸ੍ਰਿਸ਼ਟੀ ਈਸ਼ਵਰ ਦੀ ਇੱਛਾ ਦਾ ਨਤੀਜਾ ਹੈ, ਉਹ ਆਪਣੀ ਇੱਛਾ ਸ਼ਕਤੀ ਨਾਲ ਸੰਸਾਰ ਦੀ ਰੱਖਿਆ ਕਰਦਾ ਹੈ ਪਰ ਜਦੋਂ ਉਹ ਵੇਖਦਾ ਹੈ ਕਿ ਪਾਪ ਵਧ ਗਏ ਹਨ ਤੇ ਪੁੰਨ ਬਹੁਤ ਘੱਟ ਰਹਿ ਗਏ ਹਨ ਤਾਂ ਉਹ ਸ੍ਰਿਸ਼ਟੀ ਦਾ ਵਿਨਾਸ਼ ਕਰ ਦਿੰਦਾ ਹੈ। ਉਹ ਨਾ ਤਾਂ ਪਾਪਾਂ ਨੂੰ ਵਧਣ ਤੋਂ ਰੋਕ ਸਕਣ ਦੇ ਸਮਰੱਥ ਹੈ ਤੇ ਨਾ ਪੁੰਨਾਂ ਨੂੰ ਘਟਣ ਤੋਂ ਰੋਕਣ ਦੇ। ਉਹ ਇੱਕ ਮਜਬੂਰ 'ਈਸ਼ਵਰ' ਹੈ। ਕੁਝ ਸਮੇਂ ਬਾਅਦ ਫਿਰ ਲੋਕਾਂ ਨੂੰ ਉਨ੍ਹਾਂ ਦੇ ਅਖੌਤੀ ਪਿਛਲੇ ਜਨਮ ਦੇ ਚੰਗੇ ਮੰਦੇ ਕਰਮਾਂ ਦੇ ਫ਼ਲ ਦੇਣ ਲਈ ਉਹ ਸ੍ਰਿਸ਼ਟੀ ਸਿਰਜ ਦਿੰਦਾ ਹੈ।

**2. ਵੈਸ਼ੇਸ਼ਿਕ ਦਰਸ਼ਨ** : ਇਸ ਦਰਸ਼ਨ ਦਾ ਕਹਿਣਾ ਹੈ ਕਿ ਸ੍ਰਿਸ਼ਟੀ ਪ੍ਰਮਾਣੂਆਂ ਨਾਲ ਬਣਦੀ ਹੈ। ਅਣੂਆਂ ਜਿੱਡੇ ਦੋ ਪ੍ਰਮਾਣੂਆਂ ਨਾਲ 'ਦਵੀਅਣੁਕ' ਪੈਦਾ ਹੁੰਦਾ ਹੈ। ਅਜਿਹੇ ਤਿੰਨ ਦਵੀ ਅਣੁਕਾਂ ਨਾਲ 'ਤਰਸਰੇਣੂ' ਬਣਦਾ ਹੈ, ਸਿਰਫ਼ ਇਸ ਤਰਸਰੇਣੂ ਨੂੰ ਵੇਖਿਆ ਜਾ ਸਕਦਾ ਹੈ। ਇਸ ਤੋਂ ਪਹਿਲਾਂ ਦੇ ਪ੍ਰਮਾਣੂ ਅਤੇ 'ਦਵੀਅਣੁਕ' ਅੱਖਾਂ ਨਾਲ ਦੇਖਣ ਦੇ ਯੋਗ ਨਹੀਂ ਹੁੰਦੇ। 'ਤਰਸਰੇਣੂ' ਤੋਂ ਬਾਅਦ ਦੀਆਂ ਸਭ ਹਾਲਤਾਂ ਅੱਖਾਂ ਨਾਲ ਦੇਖੀਆਂ ਜਾ ਸਕਦੀਆਂ ਹਨ।

ਪ੍ਰਮਾਣੂ ਦੀ ਪਰਿਭਾਸ਼ਾ ਦਿੰਦੇ ਹੋਏ ਕਿਹਾ ਗਿਆ ਹੈ ਕਿ ਰੌਸ਼ਨਦਾਨ ਵਿੱਚੋਂ ਜਦੋਂ ਧੁੱਪ ਆਉਂਦੀ ਹੈ ਤਾਂ ਜੋ ਛੋਟੇ-ਛੋਟੇ ਕਣ ਉਸ ਵਿੱਚ ਘੁੰਮਦੇ ਵਿਖਾਈ ਦਿੰਦੇ ਹਨ, ਉਹ 'ਤਰਸਰੇਣੂ' ਹੁੰਦੇ ਹਨ। ਅਜਿਹੇ ਇੱਕ ਕਣ ਦੇ ਛੇਵੇਂ ਹਿੱਸੇ ਨੂੰ ਪ੍ਰਮਾਣੂ ਕਿਹਾ ਜਾਂਦਾ ਹੈ :

जालान्तरगते भानौ चत्सूक्ष्मं दृश्यते रजः

तस्य षष्ठतमो भागः परमाणुः स उच्यतेः

ਤਰਸਰੇਣੂ ਦਾ ਮਹੱਤਵ ਦਵੀਅਣੁਕਾਂ ਦੀ ਸੰਖਿਆ ਦੇ ਕਾਰਣ ਉਤਪੰਨ ਹੁੰਦਾ ਹੈ ਨਾ ਕਿ ਉਨ੍ਹਾਂ ਦੇ ਅਣੂ-ਪ੍ਰਮਾਣੂਆਂ ਨਾਲ। ਚਾਰ ਤਰਸਰੇਣੂਆਂ ਦੇ ਮਿਲਣ ਨਾਲ ਚਤੁਰਅਣੁਕ ਬਣਦਾ ਹੈ। ਇਸ ਤੋਂ ਬਾਅਦ ਸੰਸਾਰ ਦੀ ਉੱਤਪਤੀ ਹੁੰਦੀ ਹੈ। ਹਰ ਪਦਾਰਥ ਇਵੇਂ ਹੀ ਬਣਦਾ ਹੈ। ਇਹ ਪ੍ਰਮਾਣੂ ਸ੍ਰਿਸ਼ਟੀ ਬਣਨ ਤੋਂ ਪਹਿਲਾਂ ਪਰਲੋ ਸਮੇਂ ਸ਼ਾਂਤ ਸਥਿਤੀ ਵਿੱਚ ਸਨ ਪਰ ਪ੍ਰਾਣੀਆਂ ਨੇ ਇਸ ਪਰਲੋ ਤੋਂ ਪਹਿਲਾਂ ਮੌਜੂਦ ਸ੍ਰਿਸ਼ਟੀ ਵਿੱਚ ਜੋ-ਜੋ ਚੰਗੇ ਮੰਦੇ ਕਰਮ ਕੀਤੇ ਹੁੰਦੇ ਹਨ, ਉਨ੍ਹਾਂ ਦੇ ਫਲ ਜਿਨ੍ਹਾਂ ਨੂੰ 'ਅਦ੍ਰਿਸ਼ਟ' ਕਿਹਾ ਜਾਂਦਾ ਹੈ, ਇਨ੍ਹਾਂ ਸ਼ਾਂਤ ਪਏ ਪ੍ਰਮਾਣੂਆਂ ਨੂੰ ਸਰਗਰਮ ਕਰ ਦਿੰਦੇ ਹਨ। ਜਿਸ ਨਾਲ ਉਹ ਪਦਾਰਥਾਂ ਨੂੰ ਬਣਾਉਣ ਵਿੱਚ ਰੁੱਝ ਜਾਂਦੇ ਹਨ।

ਬਾਅਦ ਵਿੱਚ ਇਸ ਦਰਸ਼ਨ ਨੇ ਅਦ੍ਰਿਸ਼ਟ ਨੂੰ ਛੱਡ ਦਿੱਤਾ ਅਤੇ ਉਸ ਦੀ ਥਾਂ ਰੱਬ (ਮਹੇਸ਼ਵਰ) ਦੀ ਇੱਛਾ ਨੂੰ ਸ੍ਰਿਸ਼ਟੀ ਰਚਨਾ ਦਾ ਅਸਲੀ ਕਾਰਣ ਸਵੀਕਾਰ ਕਰ ਲਿਆ। ਉਸੇ ਦੀ ਇੱਛਾ ਅਨੁਸਾਰ ਪ੍ਰਮਾਣੂ ਸਰਗਰਮ ਹੁੰਦੇ ਹਨ ਤੇ ਪ੍ਰਾਣੀਆਂ ਨੂੰ ਉਨ੍ਹਾਂ ਦੇ ਪਿਛਲੇ ਕਰਮਾਂ ਦੇ ਫ਼ਲ ਦੇਣ ਲਈ ਹਰਕਤ ਵਿੱਚ ਆਉਂਦੇ ਹਨ। ਜਦੋਂ ਮਹੇਸ਼ਵਰ ਪਰਲੋ ਕਰ ਦਿੰਦਾ ਹੈ ਉਸ ਸਮੇਂ ਕਰਮਾਂ ਦੇ ਫ਼ਲ ਦੇਣ ਦਾ ਕੰਮ ਰੁਕ ਜਾਂਦਾ ਹੈ ਪਰ ਜਦ ਫਿਰ ਉਸ ਮਹੇਸ਼ਵਰ ਦਾ ਚਿੱਤ ਕਰਦਾ ਹੈ ਉਹ ਪ੍ਰਮਾਣੂਆਂ ਨੂੰ ਸਰਗਰਮ ਕਰ ਦਿੰਦਾ ਹੈ ਤੇ ਉਹ ਮੁੜ ਕਰਮਾਂ ਦੇ ਫਲ ਦੇਣ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਯੂਨਾਨੀ ਦਰਸ਼ਨ ਵਿੱਚ ਵੀ ਪ੍ਰਮਾਣੂ ਆਉਂਦੇ ਹਨ ਪਰ ਉਨ੍ਹਾਂ ਦਾ ਤੇ ਵੈਸ਼ੇਸ਼ਿਕ ਦੇ ਪ੍ਰਮਾਣੂਆਂ ਦਾ ਆਪਸ ਵਿੱਚ ਕਾਫ਼ੀ ਅੰਤਰ ਹੈ। ਯੂਨਾਨੀ ਦਰਸ਼ਨ ਅਨੁਸਾਰ ਪ੍ਰਮਾਣੂ ਖ਼ੁਦ ਗੁਣ ਰਹਿਤ ਹੁੰਦੇ ਹਨ ਪਰ ਉਨ੍ਹਾਂ ਦੇ ਭਾਰ, ਸਥਾਨ ਅਤੇ ਕ੍ਰਮ ਦਾ ਅੰਤਰ ਹੁੰਦਾ ਹੈ ਜਦਕਿ ਵੈਸ਼ੇਸ਼ਿਕ ਦੇ ਅਨੁਸਾਰ ਪ੍ਰਮਾਣੂ ਵਿੱਚ ਵਿਸ਼ੇਸ਼ ਗੁਣ ਹੁੰਦਾ ਹੈ।

ਡਿਮਾਕ੍ਰੀਟਸ ਅਤੇ ਐਪੀਕੁਰਸ ਨੇ ਪ੍ਰਮਾਣੂਆਂ ਨੂੰ ਆਪਣੇ ਆਪ ਗਤੀ ਕਰਨ ਵਾਲੇ ਮੰਨਿਆ ਹੈ ਅਤੇ ਕਿਹਾ ਹੈ ਕਿ ਆਤਮਾ ਵੀ ਉਨ੍ਹਾਂ ਨਾਲ ਹੀ ਬਣਦੀ ਹੈ। ਉਹ ਅਨੰਤ ਆਸਮਾਨ ਵਿੱਚ ਵਿਚਰਨ ਕਰਦੇ ਹੋਏ ਆਪਸੀ ਸੰਘਰਸ਼ ਦੇ ਕਾਰਣ ਖ਼ੁਦ ਹੀ ਸੰਸਾਰ ਦੀ ਸ੍ਰਿਸ਼ਟੀ ਕਰਦੇ ਹਨ, ਕੋਈ ਈਸ਼ਵਰ ਉਨ੍ਹਾਂ ਨੂੰ ਹੁਕਮ ਨਹੀਂ ਦਿੰਦਾ।

ਵੈਸ਼ੇਸ਼ਿਕ ਦਰਸ਼ਨ ਅਨੁਸਾਰ ਪ੍ਰਮਾਣੂਆਂ ਦਾ ਸੁਭਾਅ ਸ਼ਾਂਤ ਹੈ ਤੇ ਉਹ ਖ਼ੁਦ ਕੋਈ ਹਰਕਤ ਨਹੀਂ ਕਰਦੇ। ਉਨ੍ਹਾਂ ਵਿੱਚ ਹਰਕਤ ਅਦ੍ਰਿਸ਼ਟ ਦੀ ਸਹਾਇਤਾ ਅਤੇ ਈਸ਼ਵਰ ਦੀ ਇੱਛਾ ਨਾਲ ਹੀ ਹੁੰਦੀ ਹੈ। ਉਹ ਧਰਤੀ, ਹਵਾ, ਪਾਣੀ ਅਤੇ ਅੱਗ ਇਨ੍ਹਾਂ ਚਾਰ ਤੱਤਾਂ ਨੂੰ ਹੀ ਪੈਦਾ ਕਰ ਸਕਦੇ ਹਨ, ਆਤਮਾ ਨੂੰ ਨਹੀਂ ਕਿਉਂਕਿ ਉਸ ਅਨੁਸਾਰ ਆਤਮਾ ਵੀ ਪ੍ਰਮਾਣੂਆਂ ਵਾਂਗ ਹੀ ਸਦਾ ਰਹਿਣ ਵਾਲੀ ਵਸਤੂ ਹੈ। ਇਸ ਤਰ੍ਹਾਂ ਵੈਸ਼ੇਸ਼ਿਕ ਦਰਸ਼ਨ ਅਤੇ ਯੂਨਾਨੀ ਦਰਸ਼ਨ ਦੇ ਪ੍ਰਮਾਣੂ ਸਬੰਧੀ ਵਿਚਾਰ ਇੱਕ ਦੂਜੇ ਤੋਂ ਕਾਫ਼ੀ ਅਲੱਗ ਹਨ।

3. **ਸਾਂਖ ਦਰਸ਼ਨ** : ਇਸ ਦਰਸ਼ਨ ਅਨੁਸਾਰ ਪ੍ਰਕਿਰਤੀ ਅਤੇ ਪੁਰੁਸ਼ (ਆਤਮਾ) ਦੇ ਮਿਲਾਪ ਨਾਲ ਸ੍ਰਿਸ਼ਟੀ ਪੈਦਾ ਹੁੰਦੀ ਹੈ। ਪ੍ਰਕਿਰਤੀ ਜੜ੍ਹ ਭਾਵ ਚੇਤਨਾ ਤੋਂ ਰਹਿਤ ਹੈ, ਇਸ ਕਰਕੇ ਉਹ ਸ੍ਰਿਸ਼ਟੀ ਨਹੀਂ ਰਚ ਸਕਦੀ, ਪੁਰੁਸ਼ ਵੀ ਹਰਕਤ-ਹੀਣ ਹੈ, ਇਸ ਕਰਕੇ ਉਹ ਖ਼ੁਦ ਵੀ ਸ੍ਰਿਸ਼ਟੀ ਰਚ ਨਹੀਂ ਸਕਦਾ। ਜਿਵੇਂ ਇੱਕ ਅੰਨ੍ਹਾ ਅਤੇ ਇੱਕ ਲੰਗੜਾ ਆਪਸ ਵਿੱਚ ਰਲ ਕੇ ਕੰਮ ਚਲਾ ਸਕਦੇ ਹਨ, ਲੰਗੜੇ ਨੂੰ ਅੰਨ੍ਹਾ ਘਨੇੜੀ ਚੁੱਕ ਲੈਂਦਾ ਹੈ ਅਤੇ ਲੰਗੜਾ ਉਸ ਨੂੰ ਰਾਹ ਦਸਦਾ ਰਹਿੰਦਾ ਹੈ ਉਸੇ ਤਰ੍ਹਾਂ ਪ੍ਰਕਿਰਤੀ ਅਤੇ ਪੁਰੁਸ਼ ਆਪਸ ਵਿੱਚ ਮਿਲ ਕੇ ਸ੍ਰਿਸ਼ਟੀ ਕਰਦੇ ਹਨ :

पुरुषस्य दर्शनार्थ कैवल्यार्थ तथा प्रधानस्य,

पंग्वन्धवदुभयोरापि संयोगस्तत्कृतः सर्गः (सांख्यकारिका, 21)

ਜਦੋਂ ਪਰਲੋ ਹੁੰਦੀ ਹੈ, ਉਸ ਸਮੇਂ ਪ੍ਰਕਿਰਤੀ ਦੇ ਤਿੰਨੋ ਗੁਣ-ਸਤੋਗੁਣ,ਰਜੋਗੁਣ ਤੇ ਤਮੋਗੁਣ ਸ਼ਾਂਤ ਅਵਸਥਾ ਵਿੱਚ ਹੁੰਦੇ ਹਨ ਪਰ ਜਿਸ ਸਮੇਂ ਪੁਰੁਸ਼ ਦੇ ਨਾਲ ਇਨ੍ਹਾਂ ਦਾ ਮੇਲ ਹੁੰਦਾ ਹੈ ਤਾਂ ਇਹ ਗੁਣ ਆਪਸ ਵਿੱਚ ਸੰਘਰਸ਼ ਕਰਨ ਲਗਦੇ ਹਨ। ਇਹ ਇੱਕ ਦੂਜੇ ਨੂੰ ਦਬਾਉਣ ਅਤੇ ਆਪਣੇ ਆਪ ਨੂੰ ਪ੍ਰਮੁੱਖ ਬਣਾਉਣ ਦੀ ਕੋਸ਼ਿਸ਼ ਕਰਦੇ ਹਨ। ਇਹ ਇੱਕ ਦੂਜੇ ਨਾਲੋਂ ਅਲੱਗ ਹੋ ਜਾਂਦੇ ਹਨ ਅਤੇ ਅਲੱਗ-ਅਲੱਗ ਅਨੁਪਾਤ ਵਿੱਚ ਆਪਸ ਵਿੱਚ ਮਿਲ ਕੇ ਸ੍ਰਿਸ਼ਟੀ ਦਾ ਕੰਮ ਸ਼ੁਰੂ ਕਰ ਦਿੰਦੇ ਹਨ। ਸਭ ਤੋਂ ਪਹਿਲਾ ਮਹਤ ਤੱਤ ਨਾਂ ਦਾ ਪਦਾਰਥ ਪੈਦਾ ਹੁੰਦਾ ਹੈ, ਉਸ ਤੋਂ ਬਾਅਦ ਹੰਕਾਰ ਉਪਜਦਾ ਹੈ ਜੋ ਤਿੰਨ ਤਰ੍ਹਾਂ ਦਾ ਹੁੰਦਾ ਹੈ : ਸਤੋਗੁਣੀ, ਰਜੋਗੁਣੀ ਤੇ ਤਮੋਗੁਣੀ। ਸਤੋਗੁਣੀ ਹੰਕਾਰ ਤੋਂ ਪੰਜ ਕਰਮ ਇੰਦਰੀਆਂ (ਹੱਥ,ਪੈਰ ਆਦਿ), ਪੰਜ ਗਿਆਨ ਇੰਦਰੀਆਂ (ਅੱਖਾਂ, ਕੰਨ ਆਦਿ) ਅਤੇ ਇੱਕ ਮਨ ਪੈਦਾ ਹੁੰਦਾ ਹੈ।

ਤਮੋਗੁਣੀ ਹੰਕਾਰ ਤੋਂ ਪੰਜ ਤਨਮਾਤਰਾਂ (ਬਹੁਤ ਹੀ ਸੂਖ਼ਮ ਤੱਤ) ਪੈਦਾ ਹੁੰਦੀਆਂ ਹਨ ਜੋ ਕਿ ਪੰਜ ਤੱਤਾਂ ਆਕਾਸ਼, ਹਵਾ, ਅੱਗ, ਧਰਤੀ ਤੇ ਪਾਣੀ ਨੂੰ ਪੈਦਾ ਕਰਦੀਆਂ ਹਨ। ਤਨਮਾਤਰ ਤੋਂ ਪਹਿਲਾਂ ਦੀ ਸ੍ਰਿਸ਼ਟੀ ਨੂੰ ਅਭੌਤਿਕ (ਬੁੱਧੀ ਸਰਗ



ਜਾਂ ਭਾਵ ਸਰਗ) ਕਿਹਾ ਜਾਂਦਾ ਹੈ ਅਤੇ ਤਨਮਾਤਰ ਤੋਂ ਬਾਅਦ ਦੀ ਸ੍ਰਿਸ਼ਟੀ ਨੂੰ ਭੌਤਿਕ। ਕਈ ਲੋਕ ਇਹ ਸਮਝਦੇ ਹਨ ਕਿ ਸਾਂਖ ਦਰਸ਼ਨ ਭੌਤਿਕਵਾਦੀ ਹੈ ਪਰ ਇਹ ਸ਼ਬਦ ਦੇ ਅਸਲ ਅਰਥਾਂ ਵਿੱਚ ਭੌਤਿਕਵਾਦੀ ਨਹੀਂ ਹੈ ਕਿਉਂਕਿ ਇਹ ਸ੍ਰਿਸ਼ਟੀ ਦੀ ਸ਼ੁਰੂਆਤ ਬੁੱਧੀ (ਮਹਤ ਤੱਤ), ਹੰਕਾਰ ਆਦਿ ਤੋਂ ਸ਼ੁਰੂ ਕਰਦਾ ਹੈ, ਬੁੱਧੀ,ਹੰਕਾਰ ਆਦਿ ਕੋਈ ਠੋਸ ਵਸਤੂ ਨਹੀਂ, ਵਿਚਾਰ ਹਨ, ਬੁੱਧੀ, ਹੰਕਾਰ ਆਦਿ ਤੋਂ ਧਰਤੀ, ਹਵਾ, ਪਾਣੀ,ਅੱਗ ਆਦਿ ਭੌਤਿਕ ਪਦਾਰਥਾਂ ਨੂੰ ਪੈਦਾ ਹੋਏ ਦੱਸਣਾ ਨਿਰਾ ਆਦਰਸ਼ਵਾਦ ਹੈ। ਸਾਂਖ ਨਿਰ-ਈਸ਼ਵਰਵਾਦੀ ਹੈ, ਪਰ ਆਦਰਸ਼ਵਾਦੀ ਵੀ, ਇਸ ਵਿੱਚੋਂ ਸ੍ਰਿਸ਼ਟੀ ਨਹੀਂ ਹੋ ਸਕਦੀ ਕਿਉਂਕਿ ਉਹ ਤਾਂ ਈਸ਼ਵਰ ਦੇ ਨਾ ਹੋਣ ਕਰਕੇ ਸੰਭਵ ਨਹੀਂ। ਇਸ ਲਈ ਵਿਕਾਸ (evolution) ਹੀ ਸੰਭਵ ਹੈ ਜੋ ਆਪਣੇ ਆਪ ਸੰਭਵ ਹੁੰਦਾ ਹੈ।

**ਮੀਮਾਂਸਾ** : ਮੀਮਾਂਸਾ ਦਾ ਕਹਿਣਾ ਹੈ ਕਿ ਸੰਸਾਰ ਵਿੱਚ ਤਿੰਨ ਚੀਜ਼ਾਂ ਸਰੀਰ, ਇੰਦਰੀਆਂ ਅਤੇ ਪਦਾਰਥ ਹਨ, ਇਨ੍ਹਾਂ ਤਿੰਨਾਂ ਚੀਜ਼ਾਂ ਵਾਲਾ ਇਹ ਸੰਸਾਰ ਸਦਾ ਤੋਂ ਮੌਜੂਦ ਹੈ। ਕੋਈ ਅਜਿਹਾ ਸਮਾਂ ਕਦੇ ਵੀ ਨਹੀਂ ਸੀ ਜਦੋਂ ਸੰਸਾਰ ਵਜੂਦ ਵਿੱਚ ਨਹੀਂ ਸੀ (ਅਨਾਦਿ) ਅਤੇ ਨਾ ਹੀ ਕਦੇ ਅਜਿਹਾ ਸਮਾਂ ਆਉਂਦਾ ਹੈ ਜਦੋਂ ਸੰਸਾਰ ਵਜੂਦ ਵਿੱਚ ਨਹੀਂ ਹੁੰਦਾ। (ਅਨੰਤ) ਇਸ ਤਰ੍ਹਾਂ ਮੀਮਾਂਸਾ ਨਾ ਤਾਂ ਸ੍ਰਿਸ਼ਟੀ ਦੀ ਸ਼ੁਰੂਆਤ ਮੰਨਦੀ ਹੈ ਅਤੇ ਨਾ ਹੀ ਇਸ ਦਾ ਵਿਨਾਸ਼ (ਪਰਲੋ)।

ਕੁਝ ਮੀਮਾਂਸਕ (ਮੀਮਾਂਸਾ ਦਰਸ਼ਨ ਦੇ ਮਾਹਿਰ) ਇਹ ਵੀ ਮੰਨਦੇ ਹਨ ਕਿ ਸੰਸਾਰ ਦੇ ਸਭ ਪਦਾਰਥ ਅਣੂਆਂ ਤੇ ਪ੍ਰਮਾਣੂਆਂ ਤੋਂ ਪੈਦਾ ਹੋਏ, ਭਾਵ ਬਣੇ ਹਨ। ਨਿਆਏ ਅਤੇ ਵੈਸ਼ੇਸ਼ਿਕ ਦਰਸ਼ਨ ਵੀ ਪ੍ਰਮਾਣੂਆਂ ਦੀ ਗੱਲ ਕਰਦੇ ਹਨ, ਪਰ ਉਨ੍ਹਾਂ ਦੇ ਪ੍ਰਮਾਣੂਵਾਦ ਅਤੇ ਮੀਮਾਂਸਾ ਦੇ ਪ੍ਰਮਾਣੂਵਾਦ ਵਿੱਚ ਬੁਨਿਆਦੀ ਅੰਤਰ ਹੈ। ਨਿਆਏ-ਵੈਸ਼ੇਸ਼ਿਕ ਇਹ ਮੰਨਦੇ ਹਨ ਕਿ ਪ੍ਰਮਾਣੂ ਨੂੰ ਅਸੀਂ ਦੇਖ ਨਹੀਂ ਸਕਦੇ, ਅਸੀਂ ਸਿਰਫ 'ਤਰਸਰੇਣੂ' ਨੂੰ ਵੇਖ ਸਕਦੇ ਹਾਂ ਜੋ ਰੌਸ਼ਨਦਾਨ ਰਾਹੀਂ ਆਉਂਦੀ ਧੁੱਪ ਵਿੱਚ ਦਿਖਣ ਵਾਲੇ ਕਣ ਹੁੰਦੇ ਹਨ। ਇਸ ਤਰਸਰੇਣੂ ਦੇ ਛੇਵੇਂ ਹਿੱਸੇ ਨੂੰ ਪ੍ਰਮਾਣੂ ਕਹਿੰਦੇ ਹਨ, ਜੋ ਕਿਹਾ ਜਾਂਦਾ ਹੈ ਸਿਰਫ਼ ਯੋਗੀਆਂ ਨੂੰ ਦਿਖਾਈ ਦਿੰਦਾ ਹੈ।

ਮੀਮਾਂਸਾ ਨੂੰ ਯੋਗ, ਯੋਗ ਦੇ ਚਮਤਕਾਰ, ਯੋਗੀਆਂ ਦੀ ਅਖ਼ੌਤੀ ਸ਼ਕਤੀ ਆਦਿ ਵਿੱਚ ਵਿਸ਼ਵਾਸ ਨਹੀਂ, ਇਸ ਲਈ ਇਸ ਨੂੰ ਇਹ ਗੱਲ ਸਵੀਕਾਰ ਨਹੀਂ ਕਿ ਯੋਗੀ ਉਨ੍ਹਾਂ ਪ੍ਰਮਾਣੂਆਂ ਨੂੰ ਅਖ਼ੌਤੀ ਤੌਰ ਤੇ ਦੇਖ ਸਕਦਾ ਹੈ ਜਿਨ੍ਹਾਂ ਨੂੰ ਆਮ ਆਦਮੀ ਨਹੀਂ ਦੇਖ ਸਕਦਾ। ਮੀਮਾਂਸਾ ਦਾ ਕਹਿਣਾ ਹੈ ਕਿ ਯੋਗੀ ਵੀ ਉਹੀ ਚੀਜ਼ ਵੇਖ ਸਕਦਾ ਹੈ ਜਿਸ ਨੂੰ ਆਮ ਆਦਮੀ ਵੇਖਦਾ ਹੈ, ਇਸ ਕਰਕੇ ਮੀਮਾਂਸਾ ਦਾ ਕਹਿਣਾ ਹੈ ਕਿ ਜਿਹੜੇ ਕਣ ਦਿਸਦੇ ਹਨ ਉਹੀ ਪ੍ਰਮਾਣੂ ਹਨ।

**ਵੇਦਾਂਤ** : ਵੇਦਾਂਤ ਦਾ ਕਹਿਣਾ ਹੈ ਕਿ ਜਿਵੇਂ ਜਾਦੂਗਰ ਆਪਣੀ ਮਾਇਆ ਸ਼ਕਤੀ ਨਾਲ ਵਿਚਿੱਤਰ ਚੀਜ਼ਾਂ ਬਣਾਉਣ ਵਿੱਚ ਸਮਰੱਥ ਹੁੰਦਾ ਹੈ, ਉਸੇ ਤਰ੍ਹਾਂ ਈਸ਼ਵਰ ਹੈ, ਜਾਦੂ ਉਨ੍ਹਾਂ ਲੋਕਾਂ ਨੂੰ ਹੀ ਮੋਹਿਤ ਕਰਦਾ ਹੈ ਜੋ ਉਸ ਦੇ ਰਹੱਸ ਤੋਂ ਅਣਜਾਣ ਹੁੰਦੇ ਹਨ, ਜੋ ਉਸ ਦਾ ਰਹੱਸ ਜਾਣਦੇ ਹਨ, ਉਹ ਉਸ ਨਾਲ ਮੋਹਿਤ ਨਹੀਂ ਹੁੰਦੇ ਸਗੋਂ ਉਸ ਨੂੰ ਨਿਰਮੂਲ ਸਮਝਦੇ ਹਨ। ਵੇਦਾਂਤ ਦੇ ਗਿਆਤਾ ਵੀ ਇਸ ਸੰਸਾਰ ਨੂੰ ਨਿਰਮੂਲ ਸਮਝਦੇ ਹਨ। ਉਹ ਇਸ ਦੀ ਹੋਂਦ ਤੋਂ ਮੁਨਕਰ ਹਨ।

ਵੇਦਾਂਤ ਦਾ ਕਹਿਣਾ ਹੈ ਕਿ ਨਾ ਪ੍ਰਕਿਰਤੀ ਆਪਣੇ ਆਪ ਵਿੱਚ ਕੁਝ ਹੈ ਤੇ ਨਾ ਹੀ ਮਨ। ਇਹ ਦੋਵੇਂ ਬ੍ਰਹਮ ਦੇ ਅਧੀਨ ਹਨ। ਅਸਲ ਵਿੱਚ ਸਭ ਕੁਝ ਬ੍ਰਹਮ ਹੀ ਹੈ, ਉਹੀ ਸੱਚ ਹੈ, ਸੰਸਾਰ ਤਾਂ ਮਿਥਿਆ ਹੈ : ब्रह्म सत्यम् जगन्मिथ्या।

ਵੇਦਾਂਤ ਵਿਵਰਤਵਾਦ ਦੀ ਗੱਲ ਕਰਦਾ ਹੈ : ਵਿਵਰਤ ਦਾ ਅਰਥ ਹੈ ਅਜਿਹਾ ਪਰਿਵਰਤਨ ਜੋ ਅਸਲੀ ਨਾ ਹੋਵੇ, ਪਰਿਵਰਤਨ ਦੋ ਤਰ੍ਹਾਂ ਦਾ ਹੈ : ਅਸਲੀ ਅਤੇ ਨਕਲੀ। ਜਿਸ ਸਮੇਂ ਦੁੱਧ ਦਾ ਦਹੀਂ ਬਣਦਾ ਹੈ, ਉਸ ਸਮੇਂ ਅਸਲੀ ਪਰਿਵਰਤਨ ਹੁੰਦਾ ਹੈ, ਪਰ ਜਦੋਂ ਰੱਸੀ ਨੂੰ ਸੱਪ ਸਮਝ ਲੈਂਦੇ ਹਾਂ ਉਹ ਨਕਲੀ ਹੁੰਦਾ ਹੈ, ਅਗਿਆਨਤਾ ਕਾਰਣ। ਰੱਸੀ ਜੇ ਸੱਪ ਨਹੀਂ ਹੁੰਦੀ ਤਾਂ ਵੀ ਵੇਦਾਂਤ ਮੰਨਣਾ ਹੀ ਪਿਆ ਹੈ ਕਿ ਦੁਨੀਆਂ ਵਿੱਚ ਰੱਸੀ ਵੀ ਹੈ ਤੇ ਸੱਪ ਵੀ। ਜੇ ਹਨੇਰੇ ਵਿੱਚ ਰੱਸੀ ਸੱਪ ਲਗਦੀ ਹੈ ਤਾਂ ਇਸੇ ਕਾਰਣ ਲਗਦੀ ਹੈ ਕਿ ਦੁਨੀਆਂ ਵਿੱਚ ਸੱਪ ਵੀ ਹੁੰਦਾ ਹੈ।

ਵੇਦਾਂਤ ਕਹਿੰਦਾ ਹੈ ਕਿ ਦੁਨੀਆਂ ਤਾਂ ਹੈ ਪਰ ਉਹ ਅਗਿਆਨ ਕਾਰਣ ਪੈਦਾ ਹੋਈ, ਅਗਿਆਨੀ ਚੇਤਨਾ ਤੋਂ ਪਹਿਲਾਂ ਆਕਾਸ਼ ਪੈਦਾ ਹੋਇਆ, ਆਕਾਸ਼ ਤੋਂ ਹਵਾ ਪੈਦਾ ਹੋਈ, ਹਵਾ ਤੋਂ ਅੱਗ ਉਪਜੀ, ਅੱਗ ਤੋਂ ਜਲ ਪੈਦਾ ਹੋਇਆ ਅਤੇ ਜਲ ਤੋਂ ਧਰਤੀ ਪੈਦਾ ਹੋਈ, ਇਨ੍ਹਾਂ ਪੰਜ ਤੱਤਾਂ ਤੋਂ ਪੰਜ ਕਰਮ ਇੰਦਰੀਆਂ, ਪੰਜ ਗਿਆਨ ਇੰਦਰੀਆਂ, ਪੰਜ ਤਰ੍ਹਾਂ ਦੇ ਪ੍ਰਾਣ, ਇੱਕ ਮਨ ਅਤੇ ਇੱਕ ਬੁੱਧੀ ਸਮੇਤ ਕੁੱਲ ਸਤਾਰਾਂ ਚੀਜ਼ਾਂ ਪੈਦਾ ਹੋਈਆਂ। ਪੰਜ ਤੱਤਾਂ ਦਾ ਆਪਸ ਵਿੱਚ ਪੰਚੀਕਰਨ ਹੁੰਦਾ ਹੈ। ਹਰੇਕ ਵਿੱਚ ਅੱਧਾ ਹਿੱਸਾ ਆਪਣਾ ਤੇ ਅੱਠਵਾਂ ਹਿੱਸਾ ਦੂਜੇ ਤੱਤਾਂ ਦਾ ਹੁੰਦਾ ਹੈ ਜਿਵੇਂ ਆਕਾਸ਼ ਨੂੰ ਲਓ : ਆਕਾਸ਼=1/2 ਆਕਾਸ਼+1/8 ਧਰਤੀ+1/8 ਅੱਗ+1/8 ਪਾਣੀ+1/8ਹਵਾ। ਇਨ੍ਹਾਂ ਪੰਚੀਕ੍ਰਿਤ ਤੱਤਾਂ ਤੋਂ ਦੁਨੀਆਂ ਬਣਦੀ ਹੈ ਪਰ ਇਹ ਅਸਲੀ ਨਹੀਂ, ਸਿਰਫ਼ ਵਿਵਹਾਰ ਵੇਲੇ ਦੀ ਹੈ। ਇਸ ਲਈ ਵੇਦਾਂਤ ਇਸ ਨੂੰ ਵਿਹਾਰਕ ਸੱਤਾ (ਹੋਂਦ) ਹੀ ਮੰਨਦਾ ਹੈ, ਪਰਮਾਰਥਕ ਹੋਂਦ (ਅਸਲੀ ਸੱਤਾ) ਨਹੀਂ ਸਵੀਕਾਰ ਕਰਦਾ। ਸੰਖੇਪ ਵਿੱਚ 6 ਦਰਸ਼ਨ ਦੁਨੀਆਂ ਦੇ ਹੋਂਦ ਵਿੱਚ ਆਉਣ ਬਾਬਤ ਕੋਈ ਠੋਸ ਸਿਧਾਂਤ ਪੇਸ਼ ਨਹੀਂ ਕਰਦੇ। ਇਹ ਜ਼ਿਆਦਾਤਰ

ਹਵਾਈ ਗੱਲਾਂ ਹੀ ਕਰਦੇ ਹਨ।

**(ਸ) ਮਨੂੰ ਸਮਰਿਤੀ :** ਮਨੂੰ ਸਮਰਿਤੀ ਜਾਤ-ਪਾਤ ਦੇ ਮਾਮਲੇ ਵਿੱਚ ਆਮ ਤੌਰ ਤੇ ਯਾਦ ਕੀਤੀ ਜਾਂਦੀ ਹੈ ਤੇ ਇਸੇ ਕਰਕੇ ਇਹ ਕਾਫੀ 'ਬਦਨਾਮ' ਵੀ ਹੈ, ਪਰ ਮਨੂ ਸਮਰਿਤੀ ਵਿੱਚ ਹੋਰ ਵੀ ਕਾਫ਼ੀ ਕੁਝ ਹੈ, ਸਿਰਫ਼ ਜਾਤ-ਪਾਤ ਹੀ ਨਹੀਂ ਹੈ। ਇਸ ਵਿੱਚ ਸ੍ਰਿਸ਼ਟੀ ਦੇ ਪੈਦਾ ਹੋਣ ਦਾ ਪ੍ਰਸੰਗ ਵੀ ਆਉਂਦਾ ਹੈ। ਪਹਿਲੇ ਅਧਿਆਏ ਦੇ ਸ਼ਲੋਕ 8 ਵਿੱਚ ਆਉਂਦਾ ਹੈ ਕਿ ਪ੍ਰਮਾਤਮਾ ਨੇ ਵਿਕੋਲਿਤਰੀਆਂ ਚੀਜ਼ਾਂ ਨੂੰ ਰਚਨ ਦੀ ਇੱਛਾ ਨਾਲ ਧਿਆਨ ਕੀਤਾ ਤਾਂ ਸਭ ਤੋਂ ਪਹਿਲਾਂ ਜਲ ਦੀ ਉੱਤਪਤੀ ਕੀਤੀ, ਉਸ ਵਿੱਚ ਸ਼ਕਤੀ ਰੂਪੀ ਬੀਜ ਪਾਇਆ, ਉਹ ਬੀਜ ਹਜ਼ਾਰਾਂ ਸੂਰਜਾਂ ਵਾਂਗ ਚਮਕਣ ਵਾਲਾ ਸੋਨੇ ਦਾ ਆਂਡਾ ਬਣ ਗਿਆ। ਉਸ ਵਿੱਚੋਂ ਸਾਰੀ ਦੁਨੀਆਂ ਦੀ ਸ੍ਰਿਸ਼ਟੀ ਕਰਨ ਵਾਲਾ ਬ੍ਰਹਮਾ ਪੈਦਾ ਹੋਇਆ :

सोडभिध्याय शरीरात्स्वात्सिसृक्षुर्विविधाः प्रजाः
अप एव ससर्जाइडडऐ तासु बीजमवासृजत्
तदण्डमभवद्धैमं सहस्रांशुसमप्रभम्,
तास्मिञ् जज्ञे स्वयं ब्रह्मा सर्वलोकपितामहः (मनुस्मृति 1/8-9)

ਬ੍ਰਹਮਾ ਉਸ ਆਂਡੇ ਵਿੱਚ 31 ਖਰਬ, 10 ਅਰਬ, 40 ਕਰੋੜ ਸਾਲ ਤੱਕ ਰਿਹਾ। (ਇਹ ਗਿਣਤੀ ਪਹਿਲੇ ਅਧਿਆਏ ਦੇ 64 ਤੋਂ 72 ਤੱਕ ਦੇ ਸ਼ਲੋਕਾਂ ਅਨੁਸਾਰ ਹੈ) ਫਿਰ ਉਸ ਨੇ ਆਪਣੇ ਧਿਆਨ ਦੁਆਰਾ ਉਸ ਆਂਡੇ ਦੇ ਦੋ ਟੁਕੜੇ ਕਰ ਦਿੱਤੇ :

तास्मिन्नण्डे स भगवानुषित्वा परिवत्सरम्
स्वयमेवाडडत्मनो ध्यानात्तदण्डमकरोद् द्विधा (मनुस्मृति 1/12)

ਉਸ ਨੇ ਆਂਡੇ ਦੇ ਉਨ੍ਹਾਂ ਦੋ ਟੁਕੜਿਆਂ ਨਾਲ ਸਵਰਗ ਤੇ ਧਰਤੀ ਦੀ ਅਤੇ ਵਿਚਲੇ ਅਸਮਾਨ, 8 ਦਿਸ਼ਾਵਾਂ ਅਤੇ ਸਮੁੰਦਰ ਦੀ ਸਿਰਜਣਾ ਕੀਤੀ।

ताभ्यां स शकलाभ्यां च दिवं भूमिं च निर्ममे
मध्ये व्योम दिशश्चाष्टावयां स्थानं च शाश्वतम् (मनुः 1/13)

ਬ੍ਰਹਮਾ ਨੇ ਫਿਰ ਮਨ ਦੀ ਸ੍ਰਿਸ਼ਟੀ ਕੀਤੀ, ਫਿਰ ਹੰਕਾਰ ਦੀ, ਹੰਕਾਰ ਤੋਂ ਮਹਤ ਤੱਤ (ਬੁੱਧੀ) ਦੀ ਸਿਰਜਣਾ ਕੀਤੀ ਅਤੇ ਬਾਅਦ ਵਿੱਚ ਪੰਜ ਗਿਆਨ ਇੰਦਰੀਆਂ ਦੀ, ਪੰਜ ਕਰਮ ਇੰਦਰੀਆਂ ਦੀ ਅਤੇ ਪੰਜ ਤਨਮਾਤਰਾਵਾਂ ਦੀ :

उद्ववर्हाडडत्मनश्चैव मनः, मनसश्चाप्यहंकार म्
महान्तमेव चाडडत्मानं सर्वाणि त्रिगुणानि च,
विषयाणां ग्रहीतृणि शनैः पंचेन्द्रियाणि च. (मनुः 1/14-15)

ਉਕਤ ਛੇ ਚੀਜ਼ਾਂ, ਇੱਕ ਹੰਕਾਰ ਤੇ ਪੰਜ ਤਨਮਾਤਰਾਵਾਂ (ਰੂਪ, ਰਸ, ਗੰਧ, ਸ਼ਬਦ ਅਤੇ ਸਪਰਸ਼) ਦੇ ਸੂਖ਼ਮ ਅੰਸ਼ਾਂ ਨੂੰ ਉਨ੍ਹਾਂ ਦੇ ਆਪਣੇ-ਆਪਣੇ ਵਿਕਾਰਾਂ ਵਿੱਚ ਮਿਲਾ ਕੇ ਸਭ ਪ੍ਰਾਣੀਆਂ ਦੀ ਰਚਨਾ ਕੀਤੀ।

तेषां त्ववयवान् सूक्ष्मान् षण्णामप्यमितोजसाम्
सानिनवेश्याडडत्मेमात्रासु सर्वभूतानि निर्ममे. (मनुः 1/16)

ਇੱਥੇ ਬ੍ਰਹਮਾ ਨਾਮਕ ਇੱਕ ਨਵਾਂ ਕਾਰੀਗਰ (ਰਚਨਹਾਰਾ) ਹੈ ਅਤੇ ਆਂਡੇ ਦੀ ਗੱਲ ਹੈ। ਕਈ ਵਿਦਵਾਨ ਆਂਡੇ ਦੇ ਹੋਣ ਅਤੇ ਬਾਅਦ ਵਿੱਚ ਉਸ ਦੇ ਦੋ ਟੁਕੜੇ ਹੋਣ ਦੀ ਗੱਲ ਬਿੱਗ-ਬੈਂਗ ਦੇ ਸਿਧਾਂਤ ਨਾਲ ਮਿਲਾਉਣ ਦੀ ਕੋਸ਼ਿਸ਼ ਕਰਦੇ ਹਨ ਅਤੇ ਮਨੂੰ ਸਮਰਿਤੀ ਦੀ ਸ੍ਰਿਸ਼ਟੀ ਰਚਨਾ ਵਿਧੀ ਨੂੰ ਵਿਗਿਆਨਕ ਦਸਦੇ ਹਨ ਪਰ ਵਿਗਿਆਨਕ ਸਿਧਾਂਤ ਨਾਲ ਇਸ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ ਕਿਉਂਕਿ ਇੱਥੇ ਸਭ ਤੋਂ ਪਹਿਲਾਂ ਪ੍ਰਮਾਤਮਾ ਦੁਆਰਾ ਜਲ ਹੀ ਪੈਦਾ ਕਰਨ ਦੀ ਗੱਲ ਹੈ। ਫਿਰ ਉਸ ਵਿੱਚ ਬੀਜ ਪਾਉਣ ਦੀ ਗੱਲ ਆਖੀ ਗਈ ਹੈ। ਉਹ ਬੀਜ ਹੀ ਫਿਰ ਫੁੱਲ ਕੇ ਆਂਡਾ ਬਣਿਆ। ਉਸ ਵਿੱਚੋਂ ਹੀ ਬ੍ਰਹਮਾ ਪੈਦਾ ਹੋਇਆ ਜਿਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ। ਆਂਡੇ ਤੋਂ ਕਿਸੇ ਭੁਲੇਖੇ ਵਿੱਚ ਪੈਣ ਦੀ ਲੋੜ ਨਹੀਂ ਕਿਉਂਕਿ ਉਸ ਸਮੇਂ ਆਦਮੀ ਨੂੰ ਇੰਜ ਹੀ ਲਗਦਾ ਸੀ ਕਿ ਪਹਿਲਾਂ ਕਿਸੇ ਸਮੇਂ ਗੋਲ ਆਂਡਾ ਜਿਹਾ ਹੋਣੈ ਤੇ ਉਸ ਦੇ ਦੋ ਹਿੱਸੇ ਬਣ ਗਏ। ਇੱਕ ਪਾਸਾ ਉੱਪਰ ਵਾਲਾ ਤੇ ਦੂਜਾ ਹੇਠਾਂ ਵਾਲਾ। ਉੱਪਰ ਅਸਮਾਨ ਵੀ ਗੋਲ ਲਗਦਾ ਸੀ ਤੇ ਦੂਰ ਦਿਸਹੱਦੇ ਤੋਂ ਇੰਜ ਲਗਦਾ ਸੀ ਜਿਵੇਂ ਧਰਤੀ ਵੀ ਗੋਲ ਜਿਹੀ ਹੈ। ਇਸ ਤੋਂ ਇੱਕ ਗੋਲ ਆਂਡੇ ਦੀ ਕਲਪਨਾ ਕਰ ਲੈਣਾ ਬਹੁਤਾ ਔਖਾ ਨਹੀਂ ਸੀ।

ਉਨ੍ਹਾਂ ਕਲਪਨਾ ਕੀਤੀ ਕਿ ਇਹ ਆਂਡਾ ਕਿਵੇਂ ਹੋਂਦ ਵਿੱਚ ਆਇਆ ਹੋਵੇਗਾ, ਕਿੱਥੋਂ ਆਇਆ ਹੋਵੇਗਾ, ਬੱਸ ਆਦਮੀ ਦੀ ਕਲਪਨਾ ਸ਼ਕਤੀ ਨੇ ਉਸ ਤੋਂ ਪਹਿਲਾਂ ਪ੍ਰਮਾਤਮਾ ਦੀ ਕਲਪਨਾ ਕਰਵਾਈ, ਫਿਰ ਉਸ ਵੱਲੋਂ ਜਲ ਪੈਦਾ ਕਰਵਾਇਆ, ਮਗਰੋਂ ਉਸ ਵਿੱਚ ਬੀਜ ਸੁਟਵਾਇਆ ਤੇ ਉਹ ਬੀਜ ਫੁੱਲ ਕੇ ਆਂਡੇ ਵਰਗਾ ਬਣ ਗਿਆ। ਉਸ ਨੂੰ ਦੋ ਟੁਕੜੇ ਕਰਕੇ ਉਸ ਵਿੱਚੋਂ ਬ੍ਰਹਮਾ ਨਿਕਲ ਆਇਆ ਤੇ ਉਸ ਨੇ ਹੰਕਾਰ, ਬੁੱਧੀ ਆਦਿ ਗੈਰ-ਭੌਤਿਕ ਚੀਜ਼ਾਂ ਤੋਂ ਭੌਤਿਕ ਚੀਜ਼ਾਂ ਬਣਾ ਦਿੱਤੀਆਂ। ਵਿਗਿਆਨਕ ਸਿਧਾਂਤ ਧਰਤੀ ਦੇ ਉੱਪਰ ਗੋਲ ਜਿਹੇ ਦਿਸਣ ਵਾਲੇਂ ਆਕਾਸ਼ ਨੂੰ ਆਂਡੇ ਦਾ ਉਪਰਲਾ ਖੋਲ ਤੇ ਧਰਤੀ ਨੂੰ ਹੇਠਲਾ ਖੋਲ ਮੰਨ ਕੇ ਸ਼ੁਰੂ ਨਹੀਂ ਹੁੰਦਾ ਤੇ ਨਾ ਹੀ ਉਹ ਅਖ਼ੌਤੀ ਪ੍ਰਮਾਤਮਾ ਵੱਲੋਂ ਸਿਰਜੇ ਪਾਣੀ ਵਿੱਚ ਬੀਜ ਬੀਜਣ ਤੋਂ ਬਾਅਦ ਉਸ ਵਿੱਚੋਂ ਬ੍ਰਹਮਾ ਦੇ ਨਿਕਲਣ ਦੀ ਹੀ ਗੱਲ ਕਰਦਾ ਹੈ ਸਗੋਂ ਇਹ ਤਾਂ ਵਿਗਿਆਨਕ ਤੱਥਾਂ ਦੇ ਆਧਾਰ ਤੇ ਹੀ ਗੱਲ ਕਰਦਾ ਹੈ ਜਿਵੇਂ ਹਬਲ ਦਾ ਨਿਯਮ, ਜੋ ਦਸਦਾ ਹੈ ਕਿ ਦੂਰ ਦੀਆਂ ਗਲੈਕਸੀਆਂ (ਆਕਾਸ਼ ਗੰਗਾਵਾਂ) ਇੱਕ ਦੂਜੀ ਤੋਂ ਦੂਰ ਭੱਜ ਰਹੀਆਂ ਹਨ ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਅਤੀਤ ਵਿੱਚ ਸਾਰੇ ਵਿਸ਼ਵ ਦਾ ਸਾਰਾ ਦ੍ਰਵ (ਮੈਟਰ) ਇੱਕ ਥਾਂ ਤੇ ਇਕੱਤਰ ਰਿਹਾ ਹੋਵੇਗਾ ਜੋ ਬਾਅਦ ਵਿੱਚ ਮਹਾਂ



ਵਿਸਫ਼ੋਟ ਨਾਲ ਫ਼ੈਲ ਗਿਆ।

ਦੂਜੇ ਪਾਸੇ ਉਸ ਸਮੇਂ ਹੋਏ ਵਿਸਫ਼ੋਟ ਦੇ ਸਿੱਟੇ ਵਜੋਂ ਜਿਉਂ-ਜਿਉਂ ਮੈਟਰ ਦਾ ਫ਼ੈਲਾਓ ਹੁੰਦਾ ਗਿਆ, ਤਿਉਂ-ਤਿਉਂ ਆਦਿਮ ਵਿਕਿਰਨ ਦਾ ਤਾਪਮਾਨ ਘਟਦਾ ਗਿਆ। ਉਸ ਵਿਸਫ਼ੋਟ ਤੋਂ ਬਾਅਦ ਦੇ 15-20 ਅਰਬ ਸਾਲਾਂ ਵਿੱਚ ਉਸ ਆਦਿਮ ਵਿਕਿਰਨ ਦਾ ਤਾਪਮਾਨ ਏਨਾ ਜ਼ਿਆਦਾ ਘਟ ਗਿਆ ਕਿ ਹੁਣ ਉਸ ਦੀ ਰਹਿੰਦ-ਖੂੰਹਦ ਸੂਖ਼ਮ ਤਰੰਗਾਂ (Microwaves) ਦੇ ਰੂਪ ਵਿੱਚ ਹੀ ਪਹਿਚਾਣੀ ਜਾ ਸਕਦੀ ਹੈ। ਜਿਨ੍ਹਾਂ ਦੀ ਖ਼ੋਜ 1965 ਵਿੱਚ ਹੋਈ ਸੀ। ਅੱਜ ਇਨ੍ਹਾਂ ਬਚੇ-ਖੁਚੇ ਮਾਈਕ੍ਰੋਵੇਵ ਵਿਕਰਨਾਂ ਦਾ ਤਾਪਮਾਨ ਜ਼ੀਰੋ ਤੋਂ ਵੀ ਹੇਠਾਂ ਲਗਭਗ 271 ਡਿਗਰੀ ਸੈਂਟੀਗ੍ਰੇਡ ਹੈ। ਇਸ ਮਹਾਂ ਵਿਸਫ਼ੋਟ ਦੇ ਸਿਧਾਂਤ ਦੀ ਪੜਤਾਲ ਲਈ ਹੀ ਮਹਾਂ ਪ੍ਰਯੋਗ ਸ਼ੁਰੂ ਹੋਇਆ ਸੀ ਕਿ ਉਸ ਵਿੱਚ ਪੰਗਾ ਪੈ ਗਿਆ। ਪੰਗਾ ਕੀ ਹੈ? ਇਹੀ ਕਿ ਲਾਰਜ ਹੈਡਰਨ ਕੋਲਾਇਡਰ (LHC) ਦੇ ਦੋ ਚੁੰਬਕਾਂ ਦਾ ਤਾਪਮਾਨ-271 ਡਿਗਰੀ ਸੈਲਸੀਅਸ ਤੋਂ ਅਚਾਨਕ 100 ਡਿਗਰੀ ਵਧ ਗਿਆ ਹੈ। ਇਹ ਤਾਪਮਾਨ ਬਚੇ-ਖੁਚੇ ਮਾਈਕ੍ਰੋਵੇਵ ਵਿਕਰਨਾਂ ਦੇ ਤਾਪਮਾਨ ਤੋਂ ਵਧਣਾ ਨਹੀਂ ਚਾਹੀਦਾ ਸੀ। ਇਸ ਤਰ੍ਹਾਂ ਮਨੂ ਸਮ੍ਰਿਤੀ ਦੇ ਸ਼ਲੋਕ ਵਿੱਚ ਆਏ 'ਆਂਡਾ' ਸ਼ਬਦ ਨੂੰ ਵੇਖ ਕੇ ਉਸ ਨੂੰ ਵਿਗਿਆਨਕਤਾ ਦਾ ਪ੍ਰਮਾਣ ਪੱਤਰ ਦੇਣ ਨੂੰ ਉਤਾਵਲੇ ਲੋਕਾਂ ਨੂੰ ਚਾਹੀਦਾ ਹੈ ਕਿ ਤੱਥਾਂ ਅਤੇ ਮਿੱਥਾਂ ਨੂੰ ਰਲਾ ਕੇ ਵਿਗਿਆਨ ਦੀ ਖਿਚੜੀ ਨਾ ਬਣਾਉਣ। ਵਿਗਿਆਨ ਨੂੰ ਵਿਗਿਆਨ ਹੀ ਰਹਿਣ ਦੇਣ। ਉਸ ਨੂੰ ਛਦਮ ਵਿਗਿਆਨ (Pseudo Science) ਨਾ ਬਣਾਉਣ।

ਮਨੂ ਸਮ੍ਰਿਤੀ ਕਹਿੰਦੀ ਹੈ ਕਿ ਉਸ ਬ੍ਰਹਮਾ ਨੇ ਜਿਸ ਪ੍ਰਾਣੀ ਨੂੰ ਪਿਛਲੀ ਸ੍ਰਿਸ਼ਟੀ ਦੇ ਸਮੇਂ ਜਿਸ ਕੰਮ ਵਿੱਚ ਲਾਇਆ ਸੀ ਉਸ ਨੂੰ ਨਵੀਂ ਸ੍ਰਿਸ਼ਟੀ ਸਮੇਂ ਉਸੇ ਪਹਿਲੇ ਕੰਮ ਵਿੱਚ ਹੀ ਲਾ ਦਿੱਤਾ।

यं तु कर्मणि यस्मिन् स न्ययुंक्त प्रथमं प्रभुः
स तदेव स्वयं भेजे सृज्यमानः पुनः पुनः (मनुस्मृति, 1/28)

ਦੁਨੀਆਂ ਦਾ ਵਿਸਥਾਰ ਕਰਨ ਲਈ ਬ੍ਰਹਮਾ ਨੇ ਆਪਣੇ ਮੂੰਹ 'ਚੋਂ ਬ੍ਰਾਹਮਣ ਜਾਤੀ ਨੂੰ, ਬਾਹਾਂ ਵਿੱਚੋਂ ਕਸ਼ਤਰੀ ਜਾਤੀ ਨੂੰ, ਪੱਟਾਂ ਵਿੱਚੋਂ ਵੈਸ਼ ਜਾਤੀ ਨੂੰ ਅਤੇ ਪੈਰਾਂ ਵਿੱਚੋਂ ਸ਼ੂਦਰ ਨੂੰ ਪੈਦਾ ਕੀਤਾ।

लोकानां तु विवृद्धाचर्य मुखबाहूरूपादतः
ब्रह्मणं क्षत्रियं वैश्यं शूद्रंच निरवर्तयत् (मनुस्मृति, 1/31)

ਉਸ ਬ੍ਰਹਮਾ ਨੇ ਆਪਣੇ ਸਰੀਰ ਦੇ ਦੋ ਹਿੱਸੇ ਕਰਕੇ ਅੱਧੇ ਹਿੱਸੇ ਨੂੰ ਆਦਮੀ ਅਤੇ ਅੱਧੇ ਹਿੱਸੇ ਨੂੰ ਔਰਤ ਬਣਾ ਲਿਆ, ਉਸੇ ਔਰਤ ਤੋਂ 'ਵਿਰਾਟ' ਨਾਂ ਦੇ ਪੁਰੁਸ਼ ਦੀ ਸ੍ਰਿਸ਼ਟੀ ਕੀਤੀ, ਉਸੇ ਵਿਰਾਟ ਨਾਂ ਦੇ ਪੁਰੁਸ਼ ਨੇ ਤਪ ਕਰਕੇ ਜਿਸ ਨੂੰ ਪੈਦਾ ਕੀਤਾ, ਉਸੇ ਨੂੰ ਸੰਸਾਰ ਦਾ ਰਚਨਹਾਰਾ ਮਨੂ ਸਮਝੋ ਜੋ ਮੈਂ ਹਾਂ :

द्विधा कृत्वाडडत्मनो देहमर्धेन पुरुषेडभवत्
अर्धेन नारी तस्यां स विराजमसृजत्प्रभुः
तपस्तत्वाडसृयं तु स स्वयं पुरुषो विराट्,
तं मां वित्तास्य सर्वस्य स्रष्टारं द्विजसत्रमाः (मनुस्मृति, 1/32-33)

ਇਸ ਤਰ੍ਹਾਂ ਮਨੂੰ ਸਮ੍ਰਿਤੀ ਵਿੱਚ ਮਨੂ ਆਪਣੇ ਆਪ ਨੂੰ ਸ੍ਰਿਸ਼ਟੀ ਦਾ ਰਚੇਤਾ ਦਸਦਾ ਹੈ। (ਚਲਦਾ...)

* 98145-80497

... ਸਫ਼ਾ 6 ਦੀ ਬਾਕੀ

ਸਮੱਸਿਆਵਾਂ ਨੂੰ ਸਮਝਦੇ ਹੋਏ ਜਿਉਣਾ ਉਸ ਦਾ ਸੁਭਾਅ ਹੈ। ਆਮ ਲੋਕਾਂ ਦੀ ਰੁਚੀ ਇੰਦਰੀ ਬੋਧ ਜਾਂ ਛੇਵੇਂ ਅਤੇ ਸੱਤਵੇਂ ਪੱਧਰ ਦੇ ਸਬੰਧ ਬੋਧ ਅਤੇ ਯੋਜਨਾ ਬੋਧ ਵਿੱਚ ਹੁੰਦੀ ਹੈ। ਉਹ ਕਿਉਂ, ਕਿਵੇਂ ਦੇ ਚੱਕਰ ਵਿੱਚ ਨਹੀਂ ਪੈਂਦੇ। ਉਹ ਦਾਰਸ਼ਨਿਕ ਪਹੁੰਚ ਦਾ ਮਜ਼ਾਕ ਵੀ ਉਡਾਉਂਦੇ ਹਨ।

ਮੁੱਲਪਰਕ ਸ਼ਬਦਾਂ ਪ੍ਰਤੀ ਸਾਵਧਾਨ ਰਹਿਣਾ ਆਤਮਿਕ ਵਿਕਾਸ ਲਈ ਲਾਭਕਾਰੀ ਹੈ। ਮਾਨਵ ਬੋਧ ਦੇ ਨੌਂ ਪੱਧਰਾਂ 'ਚੋਂ ਜਿਸ ਪੱਧਰ ਤੇ ਬੋਧ ਵਿੱਚ ਸਾਡੀ ਵਿਸ਼ੇਸ਼ ਰੁਚੀ ਹੋਵੇ ਉਸ ਪੱਧਰ ਤੇ ਆਪਣੀ ਸਮਰਥਾ ਦਾ ਵਿਕਾਸ, ਅਸੀਂ ਅਧਿਕ ਸਹਿਜਤਾ ਨਾਲ ਕਰ ਸਕਦੇ ਹਾਂ। ਇਹ ਸਾਰੇ ਪੱਧਰ ਸਾਡੇ ਲਈ ਸੁਭਾਵਿਕ ਵੀ ਹਨ ਤੇ ਜਰੂਰੀ ਵੀ। ਜੇ ਅਸੀਂ ਇਨ੍ਹਾਂ ਪੱਧਰਾਂ ਨੂੰ ਨੀਵੇਂ ਅਤੇ ਉੱਚੇ ਪੱਧਰ ਦਾ ਨਾਂ ਦੇ ਕੇ, ਮੁੱਲਪਰਕ ਸ਼ਬਦਾਂ ਦਾ ਪ੍ਰਯੋਗ ਕਰੀਏ ਤਾਂ ਗੜਬੜ ਹੋ ਜਾਵੇਗੀ। ਪਹਿਲੇ ਪੰਜ ਬੋਧ ਇੰਦਰਿਆਵੀ ਹਨ ਜੇ ਇਨ੍ਹਾਂ ਨੂੰ ਅਸੀਂ ਨੀਵੇਂ ਬੋਧ ਪੱਧਰ ਗਰਦਾਨ ਦੇਈਏ ਅਤੇ ਇਸ ਆਧਾਰ ਤੇ ਜਿਉਣ ਵਾਲੇ, ਖਿਡਾਰੀ, ਕਲਾਕਾਰ ਆਦਿ ਸਾਨੂੰ ਨੀਵੇਂ ਪੱਧਰ ਤੇ ਜਿਉਣ ਵਾਲੇ ਲੋਕ ਲੱਗਣਗੇ। ਅਸੀਂ ਇਉਂ ਇੰਦਰਿਆਵੀ ਬੋਧ ਨੂੰ ਨੀਵਾਂ ਸੋਚਾਂਗੇ ਤਾਂ ਸੁਆਦਲਾ ਖ਼ਾਣਾ ਖਾਂਦੇ ਹੋਏ, ਕਿਸੇ ਸੁੰਦਰ ਵਿਅਕਤੀ ਜਾਂ ਇਮਾਰਤ ਨੂੰ ਦੇਖ਼ ਕੇ ਆਨੰਦਮਈ ਹੁੰਦੇ ਹੋਏ, ਸੰਗੀਤ ਸੁਣਦੇ ਹੋਏ, ਨਾਵਲ ਪੜ੍ਹਦੇ ਹੋਏ, ਸਾਡੇ ਵਿੱਚ ਅਪਰਾਧ ਭਾਵਨਾ ਜਾਗੇਗੀ। ਅਸੀਂ ਆਪਣੀਆਂ ਸੁਭਾਵਿਕ ਸਰੀਰਕ ਲੋੜਾਂ ਦੀ ਪੂਰਤੀ ਕਰਦੇ ਹੋਏ ਵੀ ਝਿਜਕਾਂਗੇ। ਇਹ ਵੱਖ-ਵੱਖ ਬੋਧ ਪੱਧਰ ਅਸਲ ਵਿੱਚ, 'ਨੀਵੇਂ ਜਾਂ ਉੱਚੇ' ਨਹੀਂ ਹਨ, ਇਹ ਮਨ ਦੀਆਂ ਸਮਰੱਥਾਵਾਂ ਹਨ। ਹਰ ਸਮਰੱਥਾ ਦਾ ਆਪਣਾ ਮਹੱਤਵ ਹੈ। ਆਪਣਾ ਰੋਲ ਹੈ। ਇਹ ਇੱਕ ਦੂਜੇ ਦੀਆਂ ਵਿਰੋਧੀ ਨਹੀਂ, ਇੱਕ ਦੂਜੇ ਦੀਆਂ ਪੂਰਕ ਹਨ।

**'ਤੇ ਮੈਨੇ ਦੇਖ਼ਾ' ਪੁਸਤਕ 'ਚੋਂ ਧੰਨਵਾਦ ਸਹਿਤ**

# ਸਾਡੇ ਕੋਲ ਸਮਾਜਿਕ ਪ੍ਰਬੰਧ ਹੈ

ਡਾ. ਸ਼ਿਆਮ ਸੁੰਦਰ ਦੀਪਤੀ

ਗੱਲ ਸਿਰਫ ਮਨੁੱਖਾਂ ਨੂੰ ਜਾਨਵਰਾਂ ਤੋਂ ਵਖਰਾਉਣ ਦੀ ਨਹੀਂ। ਇਹ ਸਬੱਬ ਤਾਂ ਬਿਨਾਂ ਸ਼ੱਕ ਮਨੁੱਖ ਦੀਆਂ ਚੰਗਿਆਈਆਂ ਨੂੰ ਹੀ ਉਭਾਰਨਾ ਹੈ ਜਾਂ ਕਹੀਏ ਉਨ੍ਹਾਂ ਪਹਿਲੂਆਂ ਦੀ ਨਿਸ਼ਾਨਦੇਹੀ ਕਰਨਾ ਹੈ ਜਿਨ੍ਹਾਂ ਸਦਕਾ ਮਨੁੱਖ ਬਾਕੀ ਜਾਨਵਰਾਂ ਨਾਲੋਂ ਸਿਰਫ਼ ਵੱਖਰਾ ਹੀ ਨਹੀਂ, ਬੇਹਤਰ ਵੀ ਹੈ। ਇਸ ਦਾ ਮੰਤਵ, ਉਨ੍ਹਾਂ ਗੁਣਾਂ ਨੂੰ ਸਮਝ ਕੇ ਅਤੇ ਅਪਣਾ ਕੇ ਅਜਿਹੇ ਹੋਰ ਉਪਰਾਲੇ ਕਰਨ ਦਾ ਹੈ ਜਿਸ ਨਾਲ ਮਨੁੱਖੀ ਜੀਵਨ ਹੋਰ ਬੇਹਤਰ ਹੋਵੇ। ਅਸੀਂ ਜਦੋਂ ਕੁਦਰਤੀ ਨਿਯਮਾਂ ਅਤੇ ਮਨੁੱਖੀ ਗੁਣਾਂ ਦੀ ਗੱਲ ਕਰਦੇ ਹਾਂ ਤਾਂ ਇਸ ਤੋਂ ਭਾਵ ਕੁਦਰਤ ਦੇ ਨਿਯਮਾਂ ਦੇ ਨਾਲ-ਨਾਲ ਮਨੁੱਖ ਨੇ ਜੋ ਸੁਚੇਤ ਉਪਰਾਲੇ ਕੀਤੇ ਹਨ, ਉਨ੍ਹਾਂ ਦਾ ਵਿਸ਼ਲੇਸ਼ਣ ਕਰਨਾ ਹੈ। ਇਹ ਮਨੁੱਖ ਦੇ ਸਮਾਜਕ ਯਤਨ ਹਨ। ਇਹ ਇਕੱਲੇ ਮਨੁੱਖ ਦੀ ਪ੍ਰਾਪਤੀ ਨਹੀਂ। ਇਹ ਮਨੁੱਖ ਦੀ ਸਾਂਝੀ ਸਮਝ ਦੇ ਨਤੀਜੇ ਹਨ। ਇਸ ਤਰ੍ਹਾਂ ਇਹ ਯਤਨਾਂ ਨੂੰ ਉਲੀਕਣ ਤੇ ਉਭਾਰਨ ਦਾ ਯਤਨ ਹੈ।

ਮਨੁੱਖ ਦੀਆਂ ਚੰਗਿਆਈਆਂ ਉਭਾਰਦੇ/ਉਲੀਕਦੇ ਹੋਏ ਇਸ ਗੱਲ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਮਨੁੱਖੀ ਜੀਵਨ ਦੇ ਕਈ ਅਜਿਹੇ ਪਹਿਲੂ ਹਨ ਜੋ ਆਮ ਵਿਅਕਤੀ ਨੂੰ ਰੋਜ਼ ਮਰ੍ਹਾ ਦੇ ਜੀਵਨ ਵਿੱਚ ਇਹ ਅਹਿਸਾਸ ਕਰਵਾਉਂਦੇ ਹਨ ਕਿ ਜੇ ਮਨੁੱਖ ਹੋਰ ਜਾਨਵਰਾਂ ਨੂੰ ਭੈੜਾ, ਦਰਿੰਦਾ, ਜੰਗਲੀ, ਖ਼ੂਨੀ ਤੇ ਅਸੱਭਿਆ ਕਹਿੰਦਾ ਹੈ, ਉਹ ਖ਼ੁਦ ਆਪ ਵੀ ਇਨ੍ਹਾਂ ਲਫ਼ਜ਼ਾਂ ਨਾਲ ਨਿਵਾਜੇ ਜਾਣ ਦੇ ਕਾਬਿਲ ਹੈ। ਇਸ ਲੜੀ ਦੇ ਪਹਿਲੇ ਲੇਖ਼ ਮਨੁੱਖੀ ਕਾਨੂੰਨ ਬਾਰੇ ਮੈਨੂੰ ਇੱਕ ਪਾਠਕ ਦਾ ਫ਼ੋਨ ਆਇਆ ਜਿਸ ਵਿੱਚ ਵਿਚਾਰ ਵਟਾਂਦਰੇ ਦੌਰਾਨ ਉਸ ਨੇ ਅੰਗਰੇਜ਼ੀ ਸਾਹਿਤ ਦੀ ਪਾਠ ਪੁਸਤਕ ਵਿੱਚੋਂ ਇੱਕ ਕਹਾਣੀ 'ਦੋ ਚਿੜੀਆਂ' ਦਾ ਜ਼ਿਕਰ ਕਰਦਿਆਂ ਆਪਣੀ ਗੱਲ ਤੋਰੀ...'ਇੱਕ ਵਿਅਕਤੀ ਮੁਸਲਮਾਨ ਹੈ, ਉਹ ਹਿੰਦੂ ਕੁੜੀ ਨਾਲ ਵਿਆਹ ਕਰਵਾਉਣਾ ਚਾਹੁੰਦਾ ਹੈ, ਉਸ ਨੂੰ ਇਜਾਜ਼ਤ ਨਹੀਂ ਮਿਲਦੀ। ਉਹ ਆਪਣੀ ਜ਼ਿੰਦਗੀ ਨੂੰ ਸਮਾਜ ਵਿੱਚ ਕਾਰਜਸ਼ੀਲ ਰੱਖਣ ਲਈ, ਸਰਕਸ ਵਿੱਚ ਕੰਮ ਕਰਨ ਦੀ ਇੱਛਾ ਪ੍ਰਗਟਾਉਂਦਾ ਹੈ ਪਰ ਪਰਿਵਾਰ ਵਾਲੇ ਸਮਾਜਕ ਰੁਤਬੇ ਦਾ ਵਾਸਤਾ ਪਾ ਕੇ ਉਸ ਨੂੰ ਇਹ ਕੰਮ ਨਹੀਂ ਕਰਨ ਦਿੰਦੇ। ਉਹ 'ਜੰਗਲੀ ਦਰਿੰਦਾ' ਬਣ ਜਾਂਦਾ ਹੈ। ਗੁੱਸੇ ਨਾਲ ਭਰਿਆ ਰਹਿੰਦਾ ਹੈ। ਪਤਨੀ ਤੇ ਬੱਚਿਆਂ ਨੂੰ ਕੁਟਦਾ ਹੈ। ਇੱਕ ਦਿਨ ਉਸ ਨੂੰ ਆਪਣੇ ਘਰ ਦੀ ਛੱਤ ਤੇ ਦੋ ਚਿੜੀਆਂ ਦਿਖਾਈ ਦਿੰਦੀਆਂ ਹਨ। ਉਹ ਉਨ੍ਹਾਂ ਨੂੰ ਮਾਰਨਾ ਚਾਹੁੰਦਾ ਹੈ ਪਰ ਜਦ ਉਹ ਉਨ੍ਹਾਂ ਨੂੰ ਨੀਝ ਨਾਲ ਤੱਕਦਾ ਹੈ ਤਾਂ ਉਨ੍ਹਾਂ ਦੀਆਂ ਹਰਕਤਾਂ ਵਿੱਚ ਗੁੰਮ ਹੋ ਜਾਂਦਾ ਹੈ। ਉਹ ਆਪਣਾ ਇਰਾਦਾ ਬਦਲ ਲੈਂਦਾ ਹੈ। ਇੱਕ ਦਿਨ ਮੀਂਹ ਝੱਖੜ ਆਉਂਦਾ ਹੈ ਤਾਂ ਉਹ ਉਨ੍ਹਾਂ ਨੂੰ ਬਚਾਉਣ ਲਈ ਚਿੰਤਤ ਹੁੰਦਾ ਹੈ ਤੇ ਉਨ੍ਹਾਂ ਦੀ ਸੁਰੱਖਿਆ ਲਈ ਉਪਰਾਲੇ ਕਰਦਾ ਹੈ। ਇਸ ਤਰ੍ਹਾਂ ਉਹ ਚਿੜੀਆਂ ਨੂੰ ਸੰਭਾਲਦਾ, ਪਿਆਰ ਜਤਾਉਂਦਾ ਹੈ ਤੇ ਉਸ ਦੀ ਆਪਣੀ ਜ਼ਿੰਦਗੀ ਵਿੱਚ ਪਿਆਰ ਪਰਤ ਆਉਂਦਾ ਹੈ।'

ਇਸ ਕਹਾਣੀ ਦੇ ਮਾਧਿਅਮ ਰਾਹੀਂ ਉਸ ਨੇ ਇਹ ਸਿੱਟਾ ਕੱਢਿਆ, ਕਿ ਤੁਸੀਂ ਕਿਵੇਂ ਕਹਿੰਦੇ ਹੋ ਕਿ ਮਨੁੱਖ ਜਾਨਵਰਾਂ ਨਾਲੋਂ ਬੇਹਤਰ ਹੈ? ਉਹ ਕਹਿਣਾ ਚਾਹੁੰਦਾ ਸੀ ਕਿ ਜਾਨਵਰ ਬੇਹਤਰ ਨੇ ਜਾਂ ਘੱਟੋ-ਘੱਟ ਮਨੁੱਖ ਜਾਨਵਰਾਂ ਨਾਲੋਂ ਬੇਹਤਰ ਨਹੀਂ ਹੈ। ਉਸ ਦਾ ਮੱਤ ਸੀ ਕਿ ਦੋਵੇਂ ਹੀ ਪ੍ਰਕਿਰਤੀ ਦੇ ਜੀਵ ਹਨ, ਦੋਵੇਂ ਇੱਕੋ ਹਾਲਾਤ ਵਿੱਚ ਰਹਿੰਦੇ ਹਨ, ਪ੍ਰਕਿਰਤੀ ਦੋਹਾਂ ਤੇ ਇੱਕੋ ਜਿਹਾ ਪ੍ਰਭਾਵ ਪਾਉਂਦੀ ਹੈ, ਉਂਜ ਉਹ ਉਭਾਰਨਾ ਚਾਹੁੰਦਾ ਸੀ ਕਿ ਇਸ ਕਹਾਣੀ ਵਿੱਚ ਤਾਂ ਜਾਨਵਰ ਮਨੁੱਖ ਨੂੰ ਸਿੱਧੇ ਰਾਹ ਤੇ ਪਾਉਂਦੇ ਹਨ। ਇੱਕ ਵਹਿਸ਼ੀ ਦਰਿੰਦੇ ਨੂੰ, ਦੋ ਮਾਸੂਮ ਚਿੜੀਆਂ ਦੀਆਂ ਗਤੀਵਿਧੀਆਂ ਇੱਕ ਵਧੀਆ ਇਨਸਾਨ ਬਣਾ ਦਿੰਦੀਆਂ ਹਨ। ਸਿੱਟੇ ਵਿੱਚ ਕੋਈ ਗ਼ਲਤ ਧਾਰਨਾ ਨਹੀਂ। ਸਾਹਿਤ ਦਾ ਮਕਸਦ ਹੀ ਇਹੀ ਹੈ। ਸਾਹਿਤ ਜੋ ਕਿ ਇੱਕ ਤਰ੍ਹਾਂ ਦਾ ਸਮਾਜਕ ਕਾਰਜ ਹੈ, ਨੇ ਵੀ ਮਨੁੱਖ ਅੰਦਰੋਂ ਚੰਗਿਆਈ ਹੀ ਉਭਾਰਨੀ ਹੁੰਦੀ ਹੈ। ਕਿਸੇ ਨੂੰ ਇਹ ਗੱਲ ਸਮਝਾਉਣੀ ਔਖੀ ਨਹੀਂ ਕਿ ਉਸ 'ਦਰਿੰਦੇ' ਦੀ ਸਿਹਤਮੰਦ ਵਾਪਸੀ ਦਾ ਸਿਹਰਾ ਚਿੜੀਆਂ ਦੇ ਵਰਤਾਓ ਨੂੰ ਜਾਂਦਾ ਹੈ। ਅਜੋਕੇ ਮਾਹੌਲ ਵਿੱਚ ਬਹੁਤੀਆਂ ਸਾਹਿਤ ਰਚਨਾਵਾਂ, ਜਾਨਵਰਾਂ ਨੂੰ ਮਨੁੱਖਾਂ ਨਾਲੋਂ ਬੇਹਤਰ ਦਰਸਾਉਣ ਦਾ ਯਤਨ ਕਰਦੀਆਂ ਹਨ। ਭਰੂਣ ਹੱਤਿਆ ਦੇ ਵਿਸ਼ੇ ਨੂੰ ਲੈ ਕੇ ਲਿਖੀ ਗਈ ਇੱਕ ਰਚਨਾ ਵਿੱਚ ਇਹ ਦਰਸਾਇਆ ਗਿਆ ਹੈ ਕਿ ਬਾਂਦਰ ਆਪਣੇ ਮਰੇ ਹੋਏ ਬੱਚੇ ਨੂੰ ਵੀ ਆਪਣੀ ਛਾਤੀ ਨਾਲ ਲਗਾ ਕੇ ਉਦੋਂ ਤੱਕ ਰੱਖਦਾ ਹੈ ਜਦ ਤੱਕ ਉਹ ਸੁੱਕ ਕੇ ਆਪ ਅੱਡ ਨਾ ਹੋ ਜਾਵੇ ਤੇ ਮਨੁੱਖ, ਜਨਮ ਤੋਂ ਪਹਿਲਾਂ ਹੀ ਸੁਚੇਤ ਰੂਪ ਵਿੱਚ ਆਪਣੀ ਕੁੱਖ ਵਿੱਚ ਕੁੜੀਆਂ ਨੂੰ ਮਾਰ/ਮਰਵਾ ਰਿਹਾ ਹੈ। ਇਸ ਤਰ੍ਹਾਂ ਕਿਸੇ ਵੀ ਸਮਾਜਕ ਪ੍ਰਵਿਰਤੀ ਦਾ ਸਪਾਟ ਪਹਿਲੂ ਦਰਸਾਉਣ ਨਾਲ, ਆਪਣੀ ਨਸਲ ਪ੍ਰਤੀ ਵਿਸ਼ਵਾਸ ਘਟਦਾ ਹੈ ਜੋ ਕਿ ਖ਼ਤਰਨਾਕ ਰੁਝਾਨ ਹੈ।

ਦਰਅਸਲ ਇੱਥੇ ਇੱਕ ਹੋਰ ਗੱਲ ਗ਼ੌਰ ਕਰਨ ਵਾਲੀ ਹੈ ਜੋ ਕਿ ਇਸ ਤੋਂ ਪਹਿਲਾਂ ਵਾਲੇ ਲੇਖ ਵਿੱਚ ਉਭਾਰਨ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਮਨੁੱਖ ਕੋਲ ਦੋ ਕਾਨੂੰਨ ਹਨ, ਇੱਕ ਕੁਦਰਤ ਦਾ ਕਾਨੂੰਨ ਹੈ ਤੇ ਦੂਸਰਾ ਮਨੁੱਖਤਾ ਦਾ ਆਪਣਾ ਕਾਨੂੰਨ। ਭਾਵ ਕਿ ਉਹ ਕਾਨੂੰਨ ਅਸੀਂ ਖ਼ੁਦ ਮਿਥ ਕੇ ਬਣਾਏ ਹਨ। ਇਨ੍ਹਾਂ ਸਾਰੇ ਕਾਨੂੰਨਾਂ/ਨਿਯਮਾਂ ਨੂੰ ਅਸੀਂ ਸਮਾਜਕ ਕਾਨੂੰਨ ਕਹਿ ਸਕਦੇ ਹਾਂ। ਮਨੁੱਖਤਾ ਦਾ ਕਾਨੂੰਨ ਵੱਡੇ ਸਮਾਜਕ ਪ੍ਰਸੰਗ ਵਿੱਚ, ਇਸ ਸਮਾਜਕ ਪ੍ਰਬੰਧ ਦਾ ਉਹ ਹਿੱਸਾ ਹੈ ਜੋ ਕਿ ਮਨੁੱਖ ਨੂੰ ਕੇਂਦਰ ਵਿੱਚ ਰੱਖਦਾ ਹੈ, ਉਸ ਦੀ ਬੇਹਤਰੀ ਅਤੇ ਸੁਖਾਲੀ ਜ਼ਿੰਦਗੀ ਦੇ ਪੱਖੋਂ। ਭਾਵੇਂ ਸਾਰੇ ਸਮਾਜਕ ਕਾਨੂੰਨ ਜਦੋਂ ਹੋਂਦ ਵਿੱਚ ਆਉਂਦੇ ਹਨ ਤਾਂ ਮਨੁੱਖ ਦੀ ਭਲਾਈ ਲਈ ਹੀ ਕਹੇ-ਪ੍ਰਚਾਰੇ ਜਾਂਦੇ ਹਨ ਪਰ ਸਮੇਂ ਦੇ ਨਾਲ ਇਹ ਵੀ ਮਹਿਸੂਸ ਹੁੰਦਾ ਰਿਹਾ ਹੈ ਕਿ ਉਹ ਮਨੁੱਖਤਾ ਦੇ ਵਿਰੁੱਧ ਭੁਗਤ ਰਹੇ ਹਨ। ਸਮਾਜਕ ਜਾਂ ਮਨੁੱਖਤਾ ਦੇ ਕਾਨੂੰਨ ਹੋਂਦ ਵਿੱਚ ਆਉਣ ਦਾ ਇਹ ਮਤਲਬ ਹਰਗਿਜ਼ ਨਹੀਂ ਕਿ ਮਨੁੱਖ ਨੂੰ ਕੁਦਰਤ ਦੇ ਕਾਨੂੰਨ ਤੋਂ ਛੁਟਕਾਰਾ ਮਿਲ ਗਿਆ। ਉਹ ਨਿਯਮ ਜਾਂ ਕਾਨੂੰਨ ਤਾਂ ਮੌਜੂਦ ਹਨ ਹੀ। ਮਨੁੱਖ ਕਿਹੜਾ ਕੁਦਰਤ ਤੋਂ ਟੁੱਟਿਆ ਹੋਇਆ ਹੈ, ਮਨੁੱਖ ਵੀ ਕੁਦਰਤ ਦਾ ਓਨਾ ਹੀ ਹਿੱਸਾ ਹੈ ਜਿੰਨੇ ਹੋਰ ਜੀਵ ਤੇ ਪੌਦੇ ਹਨ। ਮਨੁੱਖ ਨੇ ਕੁਦਰਤ ਤੋਂ ਸਭ ਕੁਝ ਸਿੱਖਿਆ ਹੈ। ਜਿੱਥੇ ਮਨੁੱਖ ਨੇ ਸੂਰਜ ਅਤੇ ਚੰਦਰਮਾ ਦੇ ਗ੍ਰਹਿਣ ਦਾ ਰਹੱਸ ਪਤਾ ਕੀਤਾ ਹੈ। ਦਿਨ ਰਾਤ ਅਤੇ ਮੌਸਮਾਂ ਦੇ ਬਦਲਣ ਦਾ ਗਿਆਨ ਹਾਸਲ ਕੀਤਾ ਹੈ ਉੱਥੇ ਮਨੁੱਖ ਨੇ ਸਮਾਜਕ ਪ੍ਰਬੰਧ, ਸਮਾਜਕ ਨਿਯਮਾਂ, ਮਨੁੱਖੀ ਸੁਭਾਅ ਤੇ ਵਿਵਹਾਰ ਬਾਰੇ ਵੀ ਵਿਗਿਆਨਕ ਸਿੱਟੇ ਕੱਢੇ ਹਨ। ਜਿਵੇਂ ਵਿਆਹ ਲਈ ਨਜ਼ਦੀਕੀ ਰਿਸ਼ਤੇਦਾਰਾਂ ਵਿੱਚ ਵਿਆਹ ਦੀ ਮਨਾਹੀ ਦਾ ਸਮਾਜਕ ਨੇਮ ਬਣਿਆ ਤਾਂ ਇਸ ਨੂੰ ਅਗਲੀ ਪੀੜ੍ਹੀ ਦੀ ਸਿਹਤਮੰਦ ਪੈਦਾਵਾਰ ਦੇ ਸੰਦਰਭ ਨਾਲ ਜੋੜਿਆ ਗਿਆ। ਭਾਵੇਂ ਇਸ ਦੀ ਵਿਗਿਆਨਕ ਸਮਝ ਸਾਨੂੰ ਬਾਅਦ ਵਿੱਚ ਆਈ। ਇਹ ਮਨੁੱਖ ਦੀ ਕੁਦਰਤ ਨੂੰ ਨੀਝ ਨਾਲ ਤੱਕਣ ਦੀ ਪ੍ਰਵਿਰਤੀ ਹੀ ਸੀ। ਇਹ ਸਾਡੀ ਸਾਂਝੀ ਸਮਝ ਹੈ। ਆਪਾਂ ਆਪਣੇ ਆਲੇ ਦੁਆਲੇ, ਆਪਣੀ ਨਿੱਜੀ ਸਮਝ ਨੂੰ ਸਾਹਮਣੇ ਰੱਖ ਕੇ, ਇਨ੍ਹਾਂ ਸਮਾਜਕ ਨਿਯਮਾਂ ਦਾ ਵਿਸ਼ਲੇਸ਼ਣ ਕਰਾਂਗੇ ਤਾਂ ਸਾਨੂੰ ਸਮਝ ਆਵੇਗੀ ਕਿ ਮਨੁੱਖ ਦੀਆਂ ਕੁਦਰਤੀ ਲੋੜਾਂ ਪੂਰੀਆਂ ਕਰਨ ਵਾਲੇ ਸਮਾਜਕ ਨਿਯਮ ਹੀ ਲੰਮੇ ਸਮੇਂ ਤੱਕ ਪ੍ਰਵਾਨ ਚੜ੍ਹਦੇ ਹਨ, ਨਹੀਂ ਤਾਂ ਉਹ ਟੁੱਟ ਜਾਂਦੇ ਹਨ ਜਾਂ ਤੋੜ ਦਿੱਤੇ ਜਾਂਦੇ ਹਨ। ਸਿਆਣੇ, ਸੂਝਵਾਨ, ਤਰਕਸ਼ੀਲ ਤੇ ਬਾ-ਦਲੀਲ ਲੋਕਾਂ ਦੇ ਸਮਾਜ ਵਿੱਚ ਉਹ ਸਮੇਂ ਨਾਲ ਬਦਲ ਵੀ ਦਿੱਤੇ ਜਾਂਦੇ ਹਨ ਪਰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਸਮਾਜਕ ਨਿਯਮਾਂ ਦਾ ਮੁੱਖ ਮਕਸਦ ਮਨੁੱਖੀ ਬੇਹਤਰੀ ਹੀ ਹੈ। ਜੇਕਰ ਕਿਸੇ ਸਮੇਂ ਕਿਸੇ ਨਿਯਮ ਤਹਿਤ ਇਸ ਪ੍ਰਵਿਰਤੀ ਤੋਂ ਉਲਟ ਵਾਪਰ ਜਾਂਦਾ ਹੈ ਜਾਂ ਕੋਈ ਸੁਚੇਤ ਢੰਗ ਨਾਲ ਅਜਿਹਾ ਨਿਯਮ ਪ੍ਰਚੱਲਿਤ ਕਰਦਾ ਹੈ ਜਾਂ ਅਜਿਹੇ ਨਿਯਮ/ਕਾਨੂੰਨ ਹੱਕ ਵਿੱਚ ਲਿਆਉਂਦਾ ਹੈ ਜੋ ਮਨੁੱਖੀ ਨਸਲ ਦੀਆਂ ਮੂਲ ਭਾਵਨਾਵਾਂ ਦੇ ਉਲਟ ਹੁੰਦੇ ਹਨ ਤਾਂ ਉਸ ਦੇ ਪ੍ਰਤੀ ਕਦੇ ਨਾ ਕਦੇ ਵਿਦਰੋਹ ਜ਼ਰੂਰ ਹੁੰਦਾ ਹੈ। ਵਿਦਰੋਹ 'ਚੋਂ ਸਮਾਜਕ ਸੁਧਾਰਾਂ ਦੀਆਂ ਲਹਿਰਾਂ ਦੀ ਗੱਲ ਵੀ ਹੁੰਦੀ ਹੈ। ਬਾਲ ਵਿਆਹ, ਔਰਤਾਂ ਦੀ ਸਥਿਤੀ, ਸਤੀ ਪ੍ਰਥਾ ਤੇ ਹੁਣ ਲਗਾਤਾਰ ਕੰਨਿਆ ਭਰੂਣ ਹੱਤਿਆ ਪ੍ਰਤੀ ਜਾਗਰੂਕਤਾ ਆਦਿ ਇਸ ਸੰਦਰਭ ਵਿੱਚ ਵੇਖੇ ਜਾ ਸਕਦੇ ਹਨ।

ਮਨੁੱਖ ਦੀ ਮੂਲ ਭਾਵਨਾ ਆਪਣੇ ਜੀਵਨ ਨੂੰ ਵਧੀਆ ਅਤੇ ਖ਼ੁਸ਼ਹਾਲ ਬਣਾਉਣਾ ਹੀ ਹੈ। ਮਨੁੱਖ ਨੇ ਚਾਹੇ ਦਵਾਈਆਂ ਦੀ ਕਾਢ ਕੱਢੀ ਜਾਂ ਵਿਗਿਆਨਕ ਖ਼ੋਜਾਂ ਕੀਤੀਆਂ, ਵਿਧੀਵਤ ਅਧਿਆਪਨ ਦਾ ਕਾਰਜ ਉਲੀਕਿਆ ਜਾਂ ਸਾਹਿਤਕ ਕਿਰਤਾਂ ਰਾਹੀਂ ਕੁਝ ਉਭਾਰਿਆ, ਸਭ ਦਾ ਸਮਾਜਕ ਸਰੋਕਾਰ ਹੈ ਅਤੇ ਮਨੁੱਖ ਉਸ ਦਾ ਆਖ਼ਰੀ ਮੰਤਵ ਹੈ। ਇਹ ਗੱਲ ਕਈ ਵਾਰ, ਬਾਅਦ ਵਿੱਚ ਸਮਝ ਪੈਂਦੀ ਹੈ ਕਿ ਜ਼ਿੰਦਗੀ ਬਚਾਉਣ ਵਾਲੀ ਦਵਾ, ਕਦੋਂ ਜ਼ਿੰਦਗੀ ਨੂੰ ਤਬਾਹ ਕਰਨ ਵਾਲਾ ਨਸ਼ਾ ਬਣ ਜਾਂਦੀ ਹੈ। ਨਵੀਆਂ-ਨਵੀਆਂ ਮਸ਼ੀਨਾਂ ਤੇ ਸਾਜ਼ੋ ਸਾਮਾਨ ਕੁਝ ਕੁ ਲੋਕਾਂ ਦੀ ਜ਼ਿੰਦਗੀ ਨੂੰ ਹੀ ਸੌਖੇ ਸਾਹ ਨਸੀਬ ਕਰਦਾ ਹੈ ਤੇ ਬਹੁ ਗਿਣਤੀ ਲੋਕਾਂ ਦੀ ਜ਼ਿੰਦਗੀ ਵਿੱਚ ਨਰਕ ਹੀ ਦਾਖ਼ਲ ਹੁੰਦਾ ਹੈ ਪਰ ਵਿਗਿਆਨਕ ਖ਼ੋਜਾਂ ਅਤੇ ਸਮਾਜਕ ਪ੍ਰਬੰਧ ਤਬਦੀਲੀ ਦੇ ਘੇਰੇ ਵਿੱਚ ਵੀ ਆਉਂਦੇ ਰਹੇ ਹਨ।

ਹੁਣ ਇਸ ਦਾ ਦੂਸਰਾ ਪਹਿਲੂ ਵੇਖਦੇ ਹਾਂ। ਕੀ ਉਹ ਵਿਅਕਤੀ ਜਨਮ ਤੋਂ ਹੀ ਦਰਿੰਦਗੀ ਜਾਂ ਬਰਬਰਤਾ ਦੇ ਸੁਭਾਅ ਵਾਲਾ ਪੈਦਾ ਹੋਇਆ? ਉਸ ਨੇ ਇੱਕ ਕੁੜੀ ਨਾਲ ਪਿਆਰ ਕੀਤਾ ਜੋ ਕਿ ਕੁਦਰਤੀ ਪ੍ਰਵਿਰਤੀ ਸੀ। ਉਸ ਨੇ ਆਪਣੀ ਮਨ ਮਰਜੀ ਦੇ ਕਾਰਜ ਕਰਨ ਲਈ ਇੱਛਾ ਪ੍ਰਗਟਾਈ, ਉਸ ਨੂੰ ਅਜਿਹਾ ਕਰਨ ਤੋਂ ਕਿਉਂ ਰੋਕਿਆ ਗਿਆ? ਉਸ ਦੇ ਕੰਮ ਵਿੱਚ ਮਜ਼੍ਹਬ ਅੜਿੱਕੇ ਆਇਆ ਜਾਂ ਪਰਿਵਾਰ ਦਾ ਸਮਾਜਕ ਰੁਤਬਾ। ਇੱਥੇ ਤਾਂ ਦੂਸਰੇ ਧਰਮ ਵਿੱਚ ਵਿਆਹ ਕਰਵਾਉਣ ਦੀ ਗੱਲ ਹੈ। ਦੂਸਰੀ ਜਾਤ ਬਰਾਦਰੀ, ਖ਼ਾਨਦਾਨ ਨਾਲ ਰਿਸ਼ਤੇ ਨਹੀਂ ਬਣ ਸਕਦੇ। ਅਜਿਹਾ ਕੰਮ ਧੰਦਾ ਨਹੀਂ ਅਪਣਾਇਆ ਜਾ ਸਕਦਾ ਜਿਸ ਨਾਲ ਘਰ ਪਰਿਵਾਰ ਦੀ ਸ਼ਾਨ ਨੂੰ ਆਂਚ ਆਉਂਦੀ ਹੋਵੇ। ਇਹ ਸਭ ਕਿਸ ਨੇ ਨਿਰਧਾਰਿਤ ਕੀਤਾ ਹੈ? ਅਸੀਂ ਖ਼ੁਦ ਪਰ ਨਾਲ ਹੀ ਇਹ ਗੱਲ ਵੀ ਵਿਚਾਰ ਵਿੱਚ ਰੱਖਣ ਵਾਲੀ ਹੈ ਕਿ ਉਸ ਦੀ ਗ਼ੈਰ ਕੁਦਰਤੀ ਤੌਰ ਤੇ ਪੈਦਾ ਹੋਈ ਦਰਿੰਦਗੀ ਨੂੰ, ਠੀਕ ਵੀ ਕੁਦਰਤ ਦੀ ਕਾਰਜ ਪ੍ਰਣਾਲੀ ਨੇ ਕੀਤਾ। ਪਿਆਰ ਦਾ ਜਜ਼ਬਾ ਉਸ ਵਿਅਕਤੀ ਵਿੱਚ ਪਹਿਲਾਂ ਹੀ ਸੀ। ਇੱਕ ਸ੍ਰੋਤ ਨੇ ਉਸ ਨੂੰ ਸੁਕਾਉਣ ਦਾ ਕਾਰਜ ਕੀਤਾ ਤੇ ਫਿਰ ਦੂਸਰੇ ਨੇ ਉਭਾਰ ਦਿੱਤਾ। ਇਸ ਸਾਰੀ ਪ੍ਰਕਿਰਿਆ ਵਿੱਚੋਂ ਸਿੱਖਣ, ਸਮਝਣ ਦੀ ਲੋੜ ਇਸ ਤੱਥ ਦੀ ਹੈ

ਕਿ ਮਨੁੱਖ ਕੋਲ ਉਹ ਉਪਰਾਲੇ, ਸਾਧਨ, ਕਾਰਜ ਵਿਧੀ ਹੈ ਜੋ ਪਿਆਰ ਦੇ ਸ੍ਰੋਤ ਨੂੰ ਉਚੇਰੇ ਤੌਰ ਤੇ, ਸੁਚੇਤ ਰੂਪ ਵਿੱਚ ਵਧਾ ਸਕਦੀ ਹੈ ਜਿਸ ਨੂੰ ਹੋਰ ਵਿਕਸਿਤ ਕੀਤਾ ਜਾ ਸਕਦਾ ਹੈ। ਇੱਥੇ ਇਹ ਕਾਰਜ ਸਾਹਿਤ ਨੇ ਕੀਤਾ ਹੈ, ਅਸਿੱਧੇ ਰੂਪ ਵਿੱਚ। ਕੁਦਰਤ ਦੇ ਜੀਵਾਂ ਸਬੰਧੀ ਤੁਲਨਾਤਮਕ ਗੱਲ ਕਰਦੇ ਹੋਏ ਜੇਕਰ ਵਿਚਾਰ ਕਰੀਏ ਤਾਂ ਕੁਦਰਤ ਦੇ ਨਿਯਮਾਂ ਦੀ ਪਛਾਣ, ਕੁਦਰਤ ਦੇ ਜੀਵਾਂ ਦੀ ਵਰਗ ਵੰਡ ਅਤੇ ਵਿਕਾਸ ਮਨੁੱਖ ਨੇ ਤੈਅ ਕੀਤੇ ਤੇ ਇਨ੍ਹਾਂ ਨੂੰ ਕਲਮਬੱਧ ਕੀਤਾ। ਅਸੀਂ ਮਨੁੱਖ ਹੀ ਇਨ੍ਹਾਂ ਜੀਵਾਂ ਲਈ ਜੰਗਲੀ, ਵਹਿਸ਼ੀ, ਦਰਿੰਦੇ ਸ਼ਬਦ ਨਾਕਾਰਾਤਮਕ ਨਜ਼ਰੀਏ ਤੋਂ ਪੇਸ਼ ਕਰਦੇ ਹਾਂ। ਇਹ ਵਿਸ਼ੇਸ਼ਣ ਸਾਡੀ ਹੀ ਕਾਢ ਹਨ ਪਰ ਜੇਕਰ ਗ਼ੌਰ ਨਾਲ ਦੇਖੀਏ ਤਾਂ ਦਰਿੰਦਗੀ, ਜੰਗਲੀਪੁਣਾ ਆਦਿ ਜਾਨਵਰਾਂ ਦੇ ਆਪਣੇ ਸੁਭਾਅ, ਆਪਣੀ ਰੱਖਿਆ ਲਈ ਹੋਂਦ ਵਿੱਚ ਆਏ ਹਨ। ਗਿਰਗਟ ਜੇਕਰ ਰੰਗ ਬਦਲਦਾ ਹੈ ਤਾਂ ਇਹ ਉਸ ਦੀ ਜ਼ਿੰਦਗੀ ਜਿਉਣ ਤੇ ਕੁਦਰਤੀ ਆਫ਼ਤਾਂ ਤੋਂ ਬਚਣ ਦਾ ਇੱਕ ਢੰਗ ਹੈ। ਮਨੁੱਖ ਜੇਕਰ ਇਸ ਕੁਦਰਤੀ ਪ੍ਰਵਿਰਤੀ ਨੂੰ ਆਪਣੇ ਲਈ ਸਮਾਜਕ ਸੰਦਰਭ ਵਿੱਚ ਇਸਤੇਮਾਲ ਕਰਦਾ ਹੈ ਤਾਂ ਇਹ ਭੁਲੇਖਾ ਪਾਊ ਹੈ।

ਇਸ ਤੋਂ ਪਹਿਲੇ ਲੇਖ ਵਿੱਚ ਉਦਾਹਰਣ ਸੀ ਕੁੱਤੇ ਦਾ। ਅੱਠ-ਦਸ ਬੱਚੇ ਪੈਦਾ ਹੋਣੇ ਤੇ ਦੋ ਬਚ ਰਹਿਣੇ। ਮਨੁੱਖ ਨੇ ਕੁਦਰਤ ਤੋਂ ਇਸ ਪ੍ਰਕਿਰਿਆ ਦਾ ਪਿਛੋਕੜ ਸਿੱਖਿਆ ਅਤੇ ਵਿਉਂਤਬੰਦੀ ਸਿੱਖੀ ਕਿ ਪੈਦਾ ਹੀ ਦੋ ਕੀਤੇ ਜਾਣ। ਸਮਾਜਕ ਨੇਮ ਤੋਂ ਕਾਨੂੰਨ ਤੱਕ ਗੱਲ ਪਹੁੰਚੀ। ਸਾਡੇ ਆਪਣੇ ਦੇਸ਼ ਵਿੱਚ ਜਦੋਂ ਪਰਿਵਾਰ ਨਿਯੋਜਨ ਦਾ ਕੌਮੀ ਪ੍ਰੋਗਰਾਮ ਸ਼ੁਰੂ ਹੋਇਆ ਤਾਂ ਇਹ ਗੱਲ ਉੱਭਰੀ ਕਿ ਅਮੀਰ ਅਤੇ ਪੜ੍ਹੇ-ਲਿਖੇ ਤਾਂ ਪਰਿਵਾਰ ਨਿਯੋਜਨ ਬਾਰੇ ਗੱਲ ਸੁਣਦੇ ਹਨ ਪਰ ਗਰੀਬ ਨਹੀਂ ਸੁਣਦੇ। ਫਿਰ ਕੁਝ ਡੂੰਘਾਈ ਨਾਲ ਗੱਲ ਪਤਾ ਲਾਈ ਤਾਂ ਪਤਾ ਚੱਲਿਆ ਕਿ ਗਰੀਬਾਂ/ਦਲਿਤਾਂ ਨੂੰ ਯਕੀਨ ਨਹੀਂ ਹੁੰਦਾ ਕਿ ਪੈਦਾ ਹੋਏ ਬੱਚਿਆਂ ਵਿੱਚੋਂ ਬਚਣਗੇ ਕਿੰਨੇ? ਪਤਾ ਨਹੀਂ ਕਦੋਂ ਸੋਕਾ ਪੈ ਜਾਵੇ ਤੇ ਉਹ ਭੁੱਖਮਰੀ ਦੇ ਸ਼ਿਕਾਰ ਹੋ ਜਾਣ, ਪਤਾ ਨਹੀਂ ਕਦੋਂ ਮਹਾਂਮਾਰੀ ਦਾ ਪ੍ਰਕੋਪ ਹੋ ਜਾਵੇ ਜਾਂ ਕੋਈ ਬਿਮਾਰੀ ਆ ਕੇ ਦਬੋਚ ਲਵੇ। ਉਨ੍ਹਾਂ ਕੋਲ ਤਾਂ ਇਲਾਜ ਲਈ ਪੈਸੇ ਵੀ ਨਹੀਂ ਹੁੰਦੇ। ਪ੍ਰੋਗਰਾਮ ਨੂੰ ਮੁੜ ਵਿਚਾਰਿਆ ਗਿਆ ਤੇ ਇਹ ਨੁਕਤਾ ਉਭਾਰਿਆ ਗਿਆ ਕਿ ਪਹਿਲਾਂ ਬੱਚਿਆਂ ਨੂੰ ਬਚਾਉਣ ਦੀ ਗਾਰੰਟੀ ਹੋਵੇ ਤਾਂ ਹੀ ਪਰਿਵਾਰ ਦੀ ਵਿਉਂਤਬੰਦੀ ਵੱਲ ਉਨ੍ਹਾਂ ਨੂੰ ਪ੍ਰੇਰਿਆ ਜਾ ਸਕਦਾ ਹੈ। ਇਸ ਤਰ੍ਹਾਂ ਪ੍ਰਾਕਿਰਤਕ ਨਿਯਮਾਂ ਵਿੱਚ ਉਚੇਰੇ ਤੌਰ ਤੇ ਸਮਾਜਕ ਉਪਰਾਲੇ ਹੋਏ। ਇਹ ਸਮਾਜਕ ਪ੍ਰਬੰਧ ਵਿੱਚ ਤਬਦੀਲੀਆਂ ਉਚੇਰ ਨਾਲ ਹੁੰਦੀਆਂ ਹਨ। ਇਹ ਕੋਈ ਅੰਤਮ ਵੀ ਨਹੀਂ ਹੁੰਦੀਆਂ। ਜਿਵੇਂ-ਜਿਵੇਂ ਮਨੁੱਖੀ ਗਿਆਨ ਵਿੱਚ ਵਾਧਾ ਹੁੰਦਾ ਹੈ, ਸਮਾਜਕ ਨੇਮ ਬਦਲਦੇ ਹਨ।

ਸਾਡਾ ਵਖਰੇਵਾਂ ਇਹੋ ਹੈ ਕਿ ਅਸੀਂ ਸਮਾਜਕ ਤੌਰ ਤੇ ਦਖ਼ਲ ਅੰਦਾਜ਼ੀ ਕਰਦੇ ਹਾਂ। ਅਸੀਂ ਕੁਦਰਤ ਦੇ ਨਿਯਮਾਂ ਨੂੰ ਵੀ ਸਮਝਿਆ ਹੈ ਅਤੇ ਉਸ ਨੂੰ ਵੀ ਮਨੁੱਖੀ ਕਲਿਆਣ ਲਈ ਵਰਤਿਆ ਹੈ। ਇੱਕ ਪਾਸੇ ਚਾਹਿਆ ਕਿ ਬਿਮਾਰੀ ਨਾਲ ਕਿਸੇ ਨੂੰ ਮਰਨ ਨਾ ਦੇਈਏ ਤੇ ਨਾਲ ਹੀ ਚਾਹਿਆ ਕਿ ਉਨੇ ਹੀ ਮਨੁੱਖ ਹੋਣ ਜਿੰਨੇ ਕੁ ਸੰਭਾਲ ਸਕੀਏ ਤਾਂ ਜੋ ਕੁਦਰਤ ਦਾ ਸੰਤੁਲਨ ਨਾ ਵਿਗੜੇ। ਪੈਦਾ ਕਰਕੇ ਅੱਖਾਂ ਸਾਹਮਣੇ ਮਰਨ ਦੀ ਗੱਲ ਵੀ ਤਾਂ ਮਨੁੱਖ ਬਰਦਾਸ਼ਤ ਨਹੀਂ ਕਰ ਸਕਦਾ। ਇਸ ਦਖ਼ਲ ਅੰਦਾਜ਼ੀ ਦਾ ਮਕਸਦ, ਕੁਦਰਤ ਨੂੰ ਵਿਗਾੜਨ ਦਾ ਨਹੀਂ ਹੁੰਦਾ। ਇੱਕ ਗੱਲ ਹੋਰ ਹੈ ਕਿ ਕਈ ਵਰਤਾਰਿਆਂ ਬਾਰੇ ਮਨੁੱਖੀ ਸਮਝ ਵਿੱਚ ਪਕਿਆਈ ਨਹੀਂ ਆਈ ਹੁੰਦੀ। ਮੈਂ ਨਹੀਂ ਸਮਝਦਾ ਕਿ ਕਿਸੇ ਨੇ ਇਹ ਸਮਝ ਹਾਸਲ ਕੀਤੀ ਹੋਵੇ ਕਿ ਵਾਤਾਵਰਣ ਵਿੱਚ ਵਿਗਾੜ ਨਾਲ ਓਜ਼ੋਨ ਦੀ ਪਰਤ ਨੂੰ ਨੁਕਸਾਨ ਹੋਵੇਗਾ। ਐਲਬਰਟ ਆਈਨਸਟਾਈਨ ਨੂੰ ਵੀ ਬਿਲਕੁਲ ਪਤਾ ਨਹੀਂ ਸੀ ਕਿ ਉਸ ਦਾ ਊਰਜਾ ਵਾਲਾ ਫਾਰਮੂਲਾ ਨਿਊਕਲੀਅਰ ਬੰਬ ਬਣਾਉਣ ਲਈ ਵਰਤਿਆ ਜਾਵੇਗਾ। ਸਮਾਜਕ ਨਿਯਮਾਂ ਵਿੱਚ ਸੋਧ ਕਰਨ ਦੀ ਪ੍ਰਵਿਰਤੀ ਵੀ ਮਨੁੱਖ ਵਿੱਚ ਹੈ। ਜਦੋਂ ਅਸੀਂ ਕੁਦਰਤ ਦੇ ਨਿਯਮਾਂ ਨੂੰ ਅਟੱਲ ਕਹਿੰਦੇ ਹਾਂ ਤਾਂ ਇਹ ਵੀ ਸਮਝਣ ਦੀ ਲੋੜ ਹੈ ਕਿ ਇਹ ਨਿਯਮ ਲੱਖਾਂ-ਕਰੋੜਾਂ ਸਾਲਾਂ ਦੇ ਆਪਸੀ ਟਕਰਾਅ ਤਹਿਤ ਹੋਂਦ ਵਿੱਚ ਆਏ ਹਨ। ਜਾਨਵਰਾਂ ਨੇ ਆਪਣੇ ਰਹਿਣ ਸਹਿਣ ਦੇ ਢੰਗ ਵਿੱਚ ਨਿਰੰਤਰ ਸੋਧ ਕੀਤੀ ਹੈ ਤੇ ਇਹ ਨਿਰੰਤਰ ਜਾਰੀ ਰਹਿੰਦੀ ਹੈ। ਇਸੇ ਦਾ ਨਾਂ ਕੁਦਰਤੀ ਵਿਕਾਸ ਹੈ। ਇਹ ਗੱਲ ਨਜ਼ਰ ਇਸ ਲਈ ਨਹੀਂ ਆਉਂਦੀ ਕਿ ਇਸਦੀ ਰਫ਼ਤਾਰ ਬਹੁਤ ਧੀਮੀ ਹੁੰਦੀ ਹੈ। ਮੱਛੀ ਤੋਂ ਡੱਡੂ ਤੱਕ ਦਾ ਸਫ਼ਰ ਸੋਧ ਦਾ ਸਫ਼ਰ ਹੈ। ਮੱਛੀ ਸਿਰਫ਼ ਪਾਣੀ ਵਿੱਚ ਰਹਿ ਸਕਦੀ ਹੈ ਤੇ ਡੱਡੂ ਪਾਣੀ ਤੇ ਜ਼ਮੀਨ ਦੋਹਾਂ ਤੇ ਰਹਿ ਸਕਦਾ ਹੈ। ਮੱਛੀ ਨੂੰ ਨਿਰੰਤਰ ਅਜਿਹੀਆਂ ਸਥਿਤੀਆਂ ਦਾ ਸਾਹਮਣਾ ਕਰਨਾ ਪਿਆ ਕਿ ਉਹ ਕਦੀ ਪਾਣੀ, ਕਦੇ ਘੱਟ ਪਾਣੀ, ਦਲਦਲ ਆਦਿ ਵਿੱਚ ਕੁਝ ਦਿਨ ਰਹੀ, ਫਿਰ ਪਾਣੀ ਮਿਲਿਆਂ ਸਾਹ ਆ ਗਏ ਤਾਂ ਫਿਰ ਉਹ ਇਸ ਢੰਗ ਨਾਲ ਤਬਦੀਲ ਹੋਇਆ ਕਿ ਕੁਦਰਤੀ ਤਰੀਕੇ ਨਾਲ ਉਸ ਦੀ ਸਾਹ ਪ੍ਰਣਾਲੀ ਉਸ ਤਰ੍ਹਾਂ ਵਿਕਸਿਤ ਹੋ ਗਈ ਕਿ ਉਹ ਪਾਣੀ ਵਿੱਚ ਰਹਿ ਸਕੇ ਤੇ ਜ਼ਮੀਨ ਤੇ ਵੀ। ਮੱਛਰ ਦੀ ਉਦਾਹਰਣ ਸਾਡੇ ਸਾਹਮਣੇ ਦੀ ਹੈ ਕਿ ਕਿਸੇ ਵੇਲੇ ਉਹ ਡੀ.ਡੀ.ਟੀ ਨਾਲ ਮਰ ਜਾਂਦਾ ਸੀ, ਅੱਜ ਨਹੀਂ ਮਰਦਾ। ਅੱਜ ਉਸ ਤੋਂ ਵੀ ਜ਼ਿਆਦਾ ਤਾਕਤਵਰ ਕੀਟਨਾਸ਼ਕ ਵਰਤਣਾ ਪੈਂਦਾ ਹੈ। ਦਸਰੇ ਪਾਸੇ ਜੇਕਰ ਦੇਖੀਏ ਤਾਂ ਸਮਾਜਕ ਨਿਯਮਾਂ ਦੀ ਉਮਰ ਕਿੰਨੀ ਕੁ ਹੈ? ਸਿਰਫ਼ ਚਾਰ-ਪੰਜ ਹਜ਼ਾਰ ਸਾਲ। ਇਸ ਸਮੇਂ ਦਾ ਸਮਾਜਕ ਨਿਯਮਾਂ ਦੇ ਸੰਦਰਭ ਵਿੱਚ ਇਤਿਹਾਸਕ ਵਿਕਾਸ ਦੇਖੀਏ ਤਾਂ ਸਮਝ ਪਵੇਗੀ



ਕਿ ਕਿੰਨੀਆਂ ਹੀ ਤਬਦੀਲੀਆਂ ਹੋਈਆਂ ਹਨ। ਇਹ ਏਨਾ ਜ਼ਿਆਦਾ ਵਿਕਾਸ, ਪੱਥਰ ਯੁਗ ਤੋਂ ਆਧੁਨਿਕ ਕੰਪਿਊਟਰ ਰੋਬੋਟ ਯੁਗ ਤੱਕ ਦਾ ਵਿਕਾਸ ਮਨੁੱਖ ਦੀ ਤੇਜ਼ ਸੋਚ ਅਤੇ ਵਿਸ਼ਲੇਸ਼ਣੀ ਬੁੱਧੀ ਕਰਕੇ ਹੈ। ਇਸ ਦਾ ਅੰਦਾਜ਼ਾ ਭਲੀ ਭਾਂਤ ਉਦੋਂ ਲੱਗ ਸਕਦਾ ਹੈ ਜੇਕਰ ਅਸੀਂ ਕੁਦਰਤ ਦੇ ਵਿਕਾਸ ਦੀ ਰਫ਼ਤਾਰ ਨਾਲ ਇਸ ਨੂੰ ਤੁਲਨਾ ਕੇ ਦੇਖਾਂਗੇ। ਵਿਗਿਆਨਕ ਖ਼ੋਜਾਂ ਅਤੇ ਮਨੁੱਖੀ ਵਤੀਰੇ ਦੇ ਵਿਧੀਵਤ ਅਧਿਐਨ ਨਾਲ ਇਸ ਦਿਸ਼ਾ ਦੀ ਰਫ਼ਤਾਰ ਨੂੰ ਕਾਫ਼ੀ ਹੱਲਾਸ਼ੇਰੀ ਮਿਲੀ ਹੈ। ਫਿਰ ਤੇਜ਼ ਰਫ਼ਤਾਰੀ ਵੀ ਅਸੰਤੁਲਨ ਦਾ ਇੱਕ ਕਾਰਣ ਹੈ। ਨਾਲ ਹੀ ਇਸ ਤੇਜੀ ਦਾ ਇੱਕ ਪਹਿਲੂ ਰਾਜ ਸੱਤਾ ਕਰਕੇ ਵੀ ਹੈ। ਇਸ ਦੇ ਉਦਾਹਰਣ ਸਾਡੇ ਕੋਲ ਹਨ ਕਿ ਤਬਦੀਲੀ ਲਈ ਫ਼ੈਸਲਾਕੁੰਨ ਭੂਮਿਕਾ ਕਿਸ ਦੇ ਹੱਥ ਹੈ? ਇਹ ਹਿਟਲਰ ਜਾਂ ਬੁਸ਼ ਦੇ ਹੱਥ ਹੈ ਜਾਂ ਕਿਸੇ ਦੀ ਹੋਣੀ ਲੈਨਿਨ, ਫੀਡਲ ਕਾਸਟਰੋ ਜਾਂ ਚੀ ਗ਼ਵੇਰਾ ਕੋਲ ਹੈ। ਮਤਲਬ ਇਹ ਕਿ ਸੱਤਾ ਕਿਸ ਤਰ੍ਹਾਂ ਦੀ ਵਿਚਾਰਧਾਰਾ ਵਾਲੇ ਵਿਅਕਤੀ ਦੇ ਹੱਥ ਹੈ।

ਇਤਿਹਾਸ ਸਾਨੂੰ ਅਜਿਹੇ ਸਮਿਆਂ ਦੇ ਸਨਮੁੱਖ ਕਰਦਾ ਹੈ ਜਦੋਂ ਸਮਾਜਕ ਨਿਯਮ ਹੋਂਦ ਵਿੱਚ ਆਏ। ਸਾਡੇ ਸਾਹਮਣੇ ਗੁਲਾਮੀ ਦਾ ਯੁੱਗ ਹੈ, ਜਗੀਰਦਾਰੀ ਪ੍ਰਥਾ ਦਾ ਸਮਾਂ ਰਿਹਾ ਤੇ ਫ਼ਾਸ਼ੀਵਾਦ ਦੀ ਚੜ੍ਹਤ ਵੀ ਇਤਿਹਾਸ ਨੇ ਦਰਜ ਕੀਤੀ। ਅੱਜ ਪੂੰਜੀਵਾਦ ਦਾ ਯੁੱਗ ਹੈ ਜੋ ਸਾਮਰਾਜਵਾਦ ਵੱਲ ਕਦਮ ਵਧਾ ਰਿਹਾ ਹੈ। ਇਤਿਹਾਸ ਨੇ ਸਮਾਜਵਾਦ ਨੂੰ ਵੀ ਦੇਖਿਆ-ਪਰਖਿਆ ਹੈ। ਇਨ੍ਹਾਂ ਸਾਰੇ ਪ੍ਰਬੰਧਾਂ ਦੇ ਉਭਾਰ ਵੱਖ-ਵੱਖ ਸਮੇਂ ਵਿੱਚ ਵੱਖ-ਵੱਖ ਥਾਈਂ ਹੋਏ ਹਨ ਪਰ ਇੱਕ ਸੱਚਾਈ ਇਹ ਵੀ ਹੈ ਕਿ ਸਮਾਜਕ ਨਿਯਮ ਵੀ, ਮਨੁੱਖੀ ਜ਼ਿੰਦਗੀ ਦਾ ਹਿੱਸਾ ਬਣ ਕੇ ਕੁਦਰਤੀ ਨਿਯਮਾਂ ਜਿੰਨੇ ਪਕੇਰੇ ਤੇ ਸਥਾਈ ਬਣਨ ਦੀ ਸਮਰਥਾ ਰੱਖਦੇ ਹਨ। ਇਨ੍ਹਾਂ ਸਮਾਜਕ ਨਿਯਮਾਂ ਵਿੱਚ ਜਿਉਣ ਵਾਲੇ ਵਿਅਕਤੀਆਂ ਦੇ ਸੁਭਾਅ ਨੂੰ ਤਬਦੀਲ ਕਰਨ ਦੇ ਫਿਰ ਉਚੇਰੇ ਯਤਨਾਂ ਦੀ ਲੋੜ ਹੁੰਦੀ ਹੈ। ਉਹ ਭਾਵੇਂ ਕਿਸੇ ਵੀ ਧਿਰ ਦੇ ਹੋਣ। ਜਗੀਰਦਾਰੀ ਦੇ ਸੁਭਾਅ ਵਿੱਚ ਪਲਿਆ ਜਗੀਰਦਾਰ ਅਤੇ ਉਸ ਦੀਆਂ ਮਾਰਾਂ ਖਾ ਕੇ ਵੱਡਾ ਹੋਇਆ ਖ਼ੇਤ ਮਜ਼ਦੂਰ ਵੀ ਛੇਤੀ ਕਿਤੇ ਆਪਣੇ ਸੁਭਾਅ ਬਦਲਣ ਦੇ ਸਮਰੱਥ ਨਹੀਂ ਹੁੰਦਾ, ਘੱਟੋ-ਘੱਟ ਜਿਸ ਨੇ ਵਾਧੂ ਸੁਖ-ਸਹੂਲਤਾਂ ਵਾਲਾ ਪਹਿਲੂ ਮਾਣਿਆ ਹੋਵੇ। ਹੁਣ ਇਹ ਗੱਲ ਵੀ ਮਨੁੱਖਾਂ ਦੇ ਸਮਾਜਕ ਪ੍ਰਬੰਧ ਦੇ ਸੰਦਰਭ 'ਚ ਕਹਿਣੀ ਪੈ ਰਹੀ ਹੈ ਕਿ ਕਿਸੇ ਵੀ ਖ਼ੇਤ ਜਾਂ ਦੁਕਾਨ ਵਿੱਚੋਂ ਚਿੜੀ ਭਾਵੇਂ ਕਿੰਨੇ ਵੀ ਦਾਣੇ ਚੁਗ ਲਵੇ ਤੇ ਕੋਈ ਬੰਦਾ ਕਿਸੇ ਵੀ ਖ਼ੇਤ ਵਿੱਚੋਂ ਇੱਕ ਮੂਲੀ ਜਾਂ ਇੱਕ ਦੁਕਾਨ ਤੋਂ ਇੱਕ ਮੁੱਠੀ ਦਾਣੇ ਚੁੱਕਦਾ ਹੋਇਆ ਆਪਣੀ ਜਾਨ ਗਵਾ ਸਕਦਾ ਹੈ। ਸਮਾਜਕ ਪ੍ਰਬੰਧ ਦੇ ਨਿਯਮਾਂ ਦੀ ਪਕਿਆਈ ਅਤੇ ਇਸ ਦੀ ਤਬਦੀਲੀ ਦੇ ਸੰਦਰਭ ਵਿੱਚ ਕੰਨਿਆ ਭਰੂਣ ਹੱਤਿਆ ਦਾ ਉਦਾਹਰਣ ਲੈਂਦੇ ਹਾਂ। ਇਸ ਵਰਤਾਰੇ ਨੂੰ ਠੱਲ੍ਹ ਪਾਉਣ ਲਈ ਜਿੱਥੇ ਮਸ਼ੀਨਾਂ, ਡਾਕਟਰਾਂ ਤੇ ਨਰਸਾਂ ਨੂੰ ਹਦਾਇਤਾਂ ਦਿੱਤੀਆਂ ਗਈਆਂ ਹਨ। ਕਾਨੂੰਨ ਹੋਂਦ ਵਿੱਚ ਆਏ ਹਨ। ਨਾਲ ਹੀ ਸਭਿਆਚਾਰਕ ਧਰਾਤਲ ਤੇ ਇਹ ਵੀ ਸੁਝਾਇਆ ਗਿਆ ਹੈ ਕਿ ਔਰਤ ਦਾ ਸਮਾਜਕ ਰੁਤਬਾ ਬਹਾਲ ਹੋਵੇ। ਇੱਥੋਂ ਤੱਕ ਕਿ ਪਾਠ ਪੁਸਤਕਾਂ, ਸਭਿਆਚਾਰਕ ਲਿਖ਼ਤਾਂ, ਕਹਾਵਤਾਂ ਅਤੇ ਅਖਾਣਾਂ ਅਜਿਹੇ ਵੇਰਵੇ ਨਾਂ ਦੇਣ ਜੋ ਔਰਤਾਂ ਦੇ ਅਕਸ ਨੂੰ ਵਿਗਾੜਦੇ ਜਾਂ ਧੁੰਦਲਾ ਕਰਦੇ ਹਨ।

ਸਾਨੂੰ ਹਰ ਪਹਿਲੂ ਨੂੰ ਇਤਿਹਾਸਕ ਪਿਛੋਕੜ ਵਿੱਚ ਇਸ ਦੀ ਵਿਕਾਸ ਲੜੀ ਵਿੱਚ ਸਮਝਣ-ਸਮਝਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਮਨੁੱਖੀ ਸਮਾਜ ਦਾ ਪ੍ਰਬੰਧ ਪੈਦਾਵਾਰੀ ਸਾਧਨਾਂ ਦੇ ਹੋਂਦ ਵਿੱਚ ਆਉਣ ਨਾਲ ਹੋਇਆ। ਪੈਦਾਵਾਰ ਦੇ ਸਾਧਨਾਂ/ਸ੍ਰੋਤਾਂ ਤੇ ਕਾਬਜ ਹੋ ਕੇ ਮਨੁੱਖ ਵੰਡਿਆ ਗਿਆ। ਹਰ ਥਾਂ ਤੇ ਇਸ ਪ੍ਰਤੀ ਮਰਿਆਦਾ ਸੀ, ਮਾਣ-ਇੱਜ਼ਤ ਸੀ। ਉਸ ਸਥਿਤੀ ਮੁਤਾਬਕ ਸਮਾਜਕ ਪ੍ਰਬੰਧ ਸੀ। ਪੈਦਾਵਾਰ ਨੂੰ ਵਧਾਉਣ ਦੇ ਵਰਤਾਰੇ ਤਹਿਤ ਹਮਲੇ ਹੋਏ। ਦੂਸਰੇ ਕਬੀਲੇ ਤੋਂ ਮਾਲ, ਡੰਗਰ ਲੁੱਟਣ ਦੇ ਨਾਲ-ਨਾਲ ਆਦਮੀ ਔਰਤਾਂ ਵੀ ਕਾਬੂ ਆਏ। ਉਹ ਗੁਲਾਮ ਹੋਏ, ਉਨ੍ਹਾਂ ਤੋਂ ਜਾਨਵਰਾਂ ਵਾਂਗ ਕੰਮ ਲਿਆ ਗਿਆ ਤੇ ਜਾਨਵਰਾਂ ਦੀ ਤਰ੍ਹਾਂ ਹੀ ਰੋਟੀ-ਟੁੱਕ ਦਿੱਤਾ ਗਿਆ ਪਰ ਆਖ਼ਰ ਸੀ ਤਾਂ ਉਹ ਮਨੁੱਖ ਜਾਤ ਹੀ। ਮਨ, ਜਜ਼ਬਾਤ, ਬੁੱਧੀ ਤਾਂ ਸਭ ਦੇ ਇੱਕੋ ਹੀ ਸੀ। ਤਾਂ ਕੀ ਗੁਲਾਮੀ ਦੇ ਯੁੱਗ ਦਾ ਅੰਤ ਨਹੀਂ ਹੋਇਆ? ਆਪਣੇ ਇਸੇ ਤਰ੍ਹਾਂ ਦੇ ਵਤੀਰੇ ਕਾਰਣ ਕੀ ਜਾਗੀਰਦਾਰੀ ਪ੍ਰਥਾ ਨੂੰ ਸੱਟ ਨਹੀਂ ਵੱਜੀ? ਤੇ ਕੀ ਅੱਜ ਗੈਰ ਮਨੁੱਖੀ ਪਹਿਲੂਆਂ ਦੀ ਭਰਮਾਰ ਕਾਰਣ ਪੂੰਜੀਵਾਦ ਨੂੰ ਸੰਕਟ ਪੈਦਾ ਨਹੀਂ ਹੋ ਰਹੇ?

ਮਨੁੱਖ ਕੋਲ ਸਮਾਜਕ ਪ੍ਰਬੰਧ ਹੈ, ਸਮਾਜੀ ਨਿਯਮ ਹਨ। ਸਮਾਜੀ ਨਿਯਮਾਂ ਵਿੱਚ ਘਾਟ ਹੈ, ਨਿਯਮਾਂ ਦੀ ਵਰਤੋਂ ਵਿੱਚ ਨੁਕਸ ਹੈ, ਕਮਜ਼ੋਰੀਆਂ ਹਨ। ਇਨ੍ਹਾਂ ਨੂੰ ਵੱਡੇ ਪਰਿਪੇਖ ਵਿੱਚ ਸਮਝੀਏ। ਇਨ੍ਹਾਂ ਨੂੰ ਜੇਕਰ ਇਤਿਹਾਸਕ ਵਿਕਾਸ ਲੜੀ ਵਿੱਚ ਸਮਝਣ ਦਾ ਯਤਨ ਕਰੀਏ ਤਾਂ ਘਾਟਾਂ ਕਮਜ਼ੋਰੀਆਂ ਦੇ ਬਾਵਜੂਦ ਸਾਨੂੰ ਆਸ ਦੀ ਕਿਰਨ ਨਜ਼ਰ ਆਵੇਗੀ। ਜੇਕਰ ਕਮੀਆਂ ਗਿਣਨ ਲੱਗਾਂਗੇ ਤਾਂ ਇਸ ਦੀ ਸੂਚੀ ਕੋਈ ਛੋਟੀ ਨਹੀਂ ਬਣਨੀ। ਮਨੁੱਖ ਕੋਲ ਜੰਗ ਹੈ, ਇਸ ਧਰਤੀ ਨੂੰ ਕਈ ਵਾਰ ਤਬਾਹ ਕਰਨ ਜੋਗੇ ਪ੍ਰਮਾਣੂ ਹਥਿਆਰ ਹਨ, ਵਾਤਾਵਰਣ ਨੂੰ ਬਰਬਾਦ ਕਰਨ ਦੇ ਸਾਧਨ ਹਨ। ਕੁੜੀਮਾਰ ਹਨ, ਭਰੂਣ ਹੱਤਿਆ ਵਰਗੀ ਅਲਾਮਤ ਹੈ, ਬਲਾਤਕਾਰ ਹੈ, ਵਿਤਕਰਾ ਹੈ, ਨਾ-ਬਰਾਬਰੀ ਹੈ, ਈਰਖਾ ਹੈ, ਨਸ਼ੇ ਹਨ, ਮਾਨਸਿਕ ਰੋਗ ਹਨ, ਲਾਲਚ ਹੈ, ਲਾਲਸਾ ਹੈ, ਜ਼ਹਿਰ ਹੈ, ਮਿਲਾਵਟ ਹੈ, ਧੋਖਾਧੜੀ ਹੈ, ਚੋਰੀ ਹੈ, ਡਕੈਤੀ ਹੈ...। ਹੁਣ ਜੇਕਰ ਨਾਕਾਰਾਤਮਕ ਪਹਿਲੂ ਛਾਨਣ ਬਹਿ ਜਾਵੋ ਤਾਂ ਕਹਿ ਸਕਦੇ ਹੋ ਕਿ ਸੰਵਿਧਾਨ ਵਿੱਚ ਨਾਬਰਾਬਰੀ ਦਾ ਸੰਕਲਪ ਮਨਫ਼ੀ ਹੈ ਪਰ ਇਹ ਅਜੇ ਵੀ ਮੌਜੂਦ ਹੈ, ਨਵੇਂ ਰੂਪ ਵਿੱਚ। ਜੰਗ ਹੁਣ ਨਹੀਂ ਰਹੀ, ਸੰਯੁਕਤ ਰਾਸ਼ਟਰ

ਦੇ ਦਖ਼ਲ ਵਧ ਗਏ ਹਨ ਪਰ ਉਸ ਦੇ ਵੀ ਢੰਗ ਲੱਭ ਲਏ ਜਾਂਦੇ ਹਨ : ਮਾਨਸਿਕ ਯੁੱਧ, ਆਰਥਿਕ ਯੁੱਧ ਆਦਿ। ਸ਼ੋਸ਼ਣ ਉਸ ਤਰ੍ਹਾਂ ਦਾ ਨਹੀਂ ਹੈ ਪਰ ਸ਼ੋਸ਼ਣ ਦੇ ਨਵੇਂ ਹਥਿਆਰ ਹਨ। ਕੀ ਹੁਣ ਗ਼ੁਲਾਮੀ ਨਹੀਂ ਹੈ? ਅਜੇ ਵੀ ਹੈ ਪਰ ਰੂਪ ਬਦਲ ਗਏ ਹਨ। 18 ਘੰਟੇ ਕੰਮ ਅਤੇ ਰੋਟੀ ਮਸਾਂ ਦੋ ਡੰਗ ਦੀ। ਕੀ ਫ਼ਰਕ ਹੈ? ਤੇ ਫਿਰ ਝੱਟ ਹੀ ਸਿੱਟਾ ਕੱਢਿਆ ਜਾਂਦਾ ਹੈ ਕਿ ਕੁਝ ਵੀ ਨਹੀਂ ਬਦਲਿਆ ਸਗੋਂ ਵਿਗਾੜ ਪਏ ਹਨ। ਵਿਕਾਸ ਦਾ ਪੁੱਠਾ ਗੇੜ ਤੁਰਿਆ ਹੈ। ਫਿਰ ਅਸੀਂ ਕਹਿੰਦੇ ਹਾਂ ਕਿ ਇਹ ਇੰਜ ਹੀ ਚਲਦੇ ਰਹਿਣਗੇ। ਕੁਝ ਨਹੀਂ ਹੋਣ ਵਾਲਾ। ਹੁਣ ਤੱਕ ਚਲਦਾ ਆਇਆ ਹੈ ਤੇ ਇਸ ਤਰ੍ਹਾਂ ਹੀ ਚਲਦੇ ਰਹਿਣਾ ਹੈ ਤੇ ਅੰਤ ਨੂੰ ਇਹ ਧਾਰਨਾ ਲੈ ਜਾਂਦੀ ਹੈ, ਹੱਥ ਤੇ ਹੱਥ ਧਰ ਕੇ ਬੈਠਣ ਵੱਲ। ਨਾ ਕੋਈ ਉੱਦਮ, ਨਾ ਉਪਰਾਲਾ। ਕੀ ਇਨ੍ਹਾਂ ਸਾਰੇ ਕਮਜ਼ੋਰ ਪਹਿਲੂਆਂ ਨੂੰ, ਇਨ੍ਹਾਂ ਸਾਰੀਆਂ ਘਾਟਾਂ ਨੂੰ ਅਸੀਂ ਘਟਾ ਨਹੀਂ ਸਕਦੇ? ਕੀ ਇਨ੍ਹਾਂ ਪਹਿਲੂਆਂ ਦੀ ਵਿਗਿਆਨਕ ਸਮਝ ਸਾਡੇ ਕੋਲ ਨਹੀਂ ਹੈ? ਕੀ ਅਸੀਂ ਇਨ੍ਹਾਂ ਦੇ ਕਾਰਣਾਂ ਦੀ ਨਿਸ਼ਾਨਦੇਹੀ ਕਰ ਲਈ ਹੈ? ਜਾਂ ਇਸ ਦੇ ਕਾਰਣ ਜਾਨਣ ਦੇ ਸਮਰੱਥ ਨਹੀਂ ਹਾਂ? ਕੀ ਦੁਨੀਆਂ ਦੇ ਕਿਸੇ ਕੋਨੇ ਵਿੱਚ ਇਨ੍ਹਾਂ ਨੂੰ ਖ਼ਤਮ ਕਰਨ ਜਾਂ ਘੱਟ ਕਰਨ ਦੇ ਉਪਰਾਲੇ ਨਹੀਂ ਹੋਏ ਤੇ ਕੀ ਉਹ ਆਪਣੇ ਉਪਰਾਲਿਆਂ ਵਿੱਚ ਕਾਮਯਾਬ ਨਹੀਂ ਹੋਏ ਹਨ। ਸਾਡੇ ਕੋਲ ਆਸ ਦੀ ਕਿਰਨ ਦਿਖਾਉਣ ਵਾਲੇ ਅਨੇਕਾਂ ਤਜਰਬੇ ਹਨ।

ਸਾਰੀ ਗੱਲ ਦਾ ਸਿੱਟਾ ਇਹ ਹੈ ਕਿ ਸਾਡੇ ਕੋਲ ਸਮਾਜੀ ਪ੍ਰਬੰਧ ਹੈ, ਸਿਰਫ਼ ਮਨੁੱਖ਼ਾਂ ਕੋਲ। ਸਮਾਜੀ ਪ੍ਰਬੰਧ ਮਨੁੱਖ਼ ਨੂੰ ਬੇਹਤਰ ਜ਼ਿੰਦਗੀ ਮੁਹੱਈਆ ਕਰਵਾਉਣ ਦਾ ਇੱਕ ਹੋਰ ਨਜ਼ਰੀਆ ਹੈ। ਨਾਲ ਹੀ ਇਹ ਵੀ ਸਿੱਟਾ ਹੈ ਕਿ ਸਮਾਜੀ ਪ੍ਰਬੰਧ ਮਨੁੱਖ਼ ਦੀ ਬੁੱਧੀ, ਉਸ ਦੀ ਸਾਂਝੀ ਸਮਝ ਅਤੇ ਵਿਗਿਆਨਕ ਖ਼ੋਜਾਂ ਤੇ ਆਧਾਰਿਤ ਹੋਂਦ ਵਿੱਚ ਆਏ। ਜਿਵੇਂ ਜਿਵੇਂ ਮਨੁੱਖੀ ਬੁੱਧੀ ਦਾ ਵਿਕਾਸ ਹੋਇਆ, ਬੁੱਧੀ ਦੇ ਲੁਕੇ ਹੋਏ ਪਹਿਲੂ ਸਾਹਮਣੇ ਆਏ, ਇਹ ਪ੍ਰਬੰਧ ਵੀ ਬਦਲਦਾ ਰਿਹਾ ਹੈ। ਇਹ ਨਿਰੰਤਰ ਬਦਲਣਸ਼ੀਲ ਹੈ। ਮਨੁੱਖ਼ ਦੀ ਬੇਹਤਰ ਜ਼ਿੰਦਗੀ ਲਈ ਜਿੱਥੇ ਖ਼ੋਜਾਂ ਵੀ ਹੋਈਆਂ ਉੱਥੇ ਲਹਿਰਾਂ ਵੀ ਚੱਲੀਆਂ ਹਨ। ਮਨੁੱਖ਼ ਦੀ ਮੂਲ ਭਾਵਨਾ ਮੁਤਾਬਕ ਵਧੀਆ ਜ਼ਿੰਦਗੀ ਜਿਉਣ ਦੇ ਹੱਕ ਵਿੱਚ ਅਤੇ ਮਾੜੇ ਪ੍ਰਬੰਧ ਦੇ ਵਿਰੋਧ ਵਿੱਚ ਖੜ੍ਹਦੇ ਰਹੇ ਹਨ। ਭਾਵ ਇਹ ਕਿ ਵਧੀਆ ਜ਼ਿੰਦਗੀ ਦੀ ਤਸਵੀਰ ਉਲੀਕਣਾ, ਹਾਸਲ ਕਰਨਾ, ਤੇ ਮਾਨਣਾ ਸੰਭਵ ਹੈ, ਮਨੁੱਖ਼ ਦੀ ਸਮਰਥਾ ਵਿੱਚ ਹੈ। ❑ ❑

#97, ਗੁਰੂ ਨਾਨਕ ਐਵੀਨਿਊ
ਮਜੀਠਾ ਰੋਡ, ਅੰਮ੍ਰਿਤਸਰ
98158-08506,0183-2421006

## ਸੰਸਕ੍ਰਿਤੀ ਤੇ ਸਿਆਸਤ !

ਧਰਮ ਤੇ ਸੰਸਕ੍ਰਿਤੀ ਦੇ ਨਾਂ ਤੇ ਆਪਣੇ ਸਿਆਸੀ ਮੁਫ਼ਾਦ ਪੂਰੇ ਕਰਨਾ ਕੋਈ ਨਵੀਂ ਗੱਲ ਨਹੀਂ ਹੈ। ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਚੋਣਾਂ ਸਮੇਂ ਅਕਸਰ ਅਜਿਹਾ ਵੇਖਣ ਨੂੰ ਮਿਲਦਾ ਹੈ। ਮੱਧ ਪ੍ਰਦੇਸ਼ 'ਚ ਹਿੰਦੂ ਵੋਟਰਾਂ ਨੂੰ ਭਰਮਾਉਣ ਲਈ ਭਾਜਪਾ ਨੇ ਪਿੰਡਾਂ ਵਿੱਚ ਪੇਂਡੂ ਭਜਨ ਮੰਡਲੀਆਂ ਤੇ ਸਾਧੂ ਸੰਤਾਂ ਦਾ ਸਹਾਰਾ ਲੈਣ ਤੋਂ ਸੰਕੋਚ ਨਹੀਂ ਕੀਤਾ। ਰਾਜ ਦੇ ਹਰੇਕ ਪਿੰਡ ਵਿੱਚ ਭਜਨ ਮੰਡਲੀਆਂ ਹਨ ਜੋ ਹਫ਼ਤੇ ਦੇ ਨਿਸ਼ਚਿਤ ਦਿਨ ਤੇ ਸ਼ਾਮ ਨੂੰ ਆਪਣੇ-ਆਪਣੇ ਪਿੰਡ ਮੰਦਰ ਵਿੱਚ ਕੀਰਤਨ ਕਰਦੇ ਹੋਏ ਫੇਰੀ ਕੱਢਦੀਆਂ ਹਨ। ਇਨ੍ਹਾਂ ਭਜਨ ਮੰਡਲੀਆਂ ਨੂੰ ਭਾਜਪਾ ਨੇ ਆਪਣੇ ਨਾਲ ਜੋੜਨ ਲਈ ਇੱਕ ਚਲਾਕੀ ਭਰੀ ਖੇਡ ਖੇਡੀ ਹੈ। ਸੰਸਕ੍ਰਿਤੀ ਨੂੰ ਉਤਸ਼ਾਹਿਤ ਕਰਨ ਦੇ ਨਾਂ ਤੇ ਹਰੇਕ ਭਜਨ ਮੰਡਲੀ ਨੂੰ ਹਾਰਮੋਨੀਅਮ, ਢੋਲਕ ਜਾਂ ਝਾਂਜ ਮੰਜੀਰਾ ਖਰੀਦਣ ਲਈ ਸਰਕਾਰੀ ਖ਼ਜਾਨੇ ਵਿੱਚੋਂ 7 ਹਜ਼ਾਰ ਰੁਪਏ ਦਿੱਤੇ ਜਾ ਰਹੇ ਹਨ। ਵਿਦਿਸ਼ਾ ਜਿਲ੍ਹੇ ਨੂੰ 40 ਲੱਖ 60 ਹਜ਼ਾਰ ਰੁਪਏ ਮੰਜੂਰ ਕੀਤੇ ਗਏ ਹਨ। ਇਸੇ ਨੂੰ ਆਖਦੇ ਹਨ 'ਹਿੰਗ ਲੱਗੇ ਨਾ ਫ਼ਟਕੜੀ, ਰੰਗ ਚੋਖ਼ਾ ਆਵੇ' ਕਿੰਨੀ ਕਮਾਲ ਦੀ ਸੂਝ-ਬੂਝ ਹੈ। ਪੈਸਾ ਸਰਕਾਰੀ ਖ਼ਜਾਨੇ ਦਾ ਤੇ ਪ੍ਰਚਾਰ ਆਪਣੀ ਪਾਰਟੀਪ ਦਾ। ਧਰਮ ਅਤੇ ਸੰਸਕ੍ਰਿਤੀ ਦੇ ਨਾਂ ਤੇ ਪੈਸਾ ਵੰਡਣ ਲਈ ਭਾਜਪਾ ਸਰਕਾਰ ਨੂੰ ਮਿਲਣ ਵਾਲੀ ਵਾਹ-ਵਾਹ ਵੱਖਰੀ ਹੈ ਜਿਸ ਨੇ ਬਾਅਦ 'ਚ ਵੋਟਾਂ 'ਚ ਤਬਦੀਲ ਹੋਣਾ ਹੈ। ਇਸ ਰਾਸ਼ੀ ਨੂੰ ਪਿੰਡ ਦੀ ਪੰਚਾਇਤ ਰਾਹੀਂ ਦੇਣ ਦੀ ਵਿਵਸਥਾ ਰੱਖੀ ਗਈ ਹੈ ਜਿਸ ਵਿੱਚ ਜਿਲ੍ਹਾ ਪੰਚਾਇਤ ਅਫ਼ਸਰ, ਸਕੱਤਰ ਦੇ ਤੌਰ ਤੇ ਕੰਮ ਕਰੇਗਾ। ਸਭ ਤੋਂ ਪਹਿਲਾਂ ਸੰਮਤੀ ਇਸ ਗੱਲ ਦਾ ਫੈਸਲਾ ਕਰੇਗੀ ਕਿ ਪਿੰਡ ਦੀ ਵਰਤਮਾਨ ਭਜਨ ਮੰਡਲੀ 'ਖ਼ਰੀ' ਹੈ ਜਾਂ ਨਹੀਂ। ਜੇ 'ਖ਼ਰੀ' ਨਹੀਂ ਹੋਵੇਗੀ ਤਾਂ ਉਸ ਵਿੱਚ ਅਜਿਹੇ ਮੈਂਬਰ ਭਰਤੀ ਕੀਤੇ ਜਾਣਗੇ ਜੋ ਭਾਜਪਾ ਲਈ ਕੰਮ ਕਰਨਗੇ। ਇਸ ਭਜਨ ਮੰਡਲੀ ਨੂੰ 'ਹਿੰਦੂ ਧਰਮ ਰੱਖਿਆ ਸੰਮਤੀ' ਦਾ ਨਾਂ ਦਿੱਤਾ ਗਿਆ ਹੈ। ਮੱਧ ਪ੍ਰਦੇਸ਼ ਵਿੱਚ ਜੂਨ ਦੇ ਸ਼ੁਰੂ ਵਿੱਚ ਬਹੁਤ ਵਰਖਾ ਹੋਈ ਪਰ ਜੁਲਾਈ ਸੁੱਕੀ ਰਹੀ। ਕਿਸਾਨ ਚਿੰਤਾ ਵਿੱਚ ਸਨ ਤੇ ਪਸ਼ੂਆਂ ਨੂੰ ਕਈ ਛੂਤ ਦੀਆਂ ਬਿਮਾਰੀਆਂ ਨੇ ਘੇਰ ਲਿਆ। ਉਸ ਸਮੇਂ ਭਾਜਪਾ ਦੇ ਪਾਲੇ ਸਾਧੂ-ਸੰਤਾਂ ਨੇ ਇਹ ਪ੍ਰਚਾਰ ਕੀਤਾ ਕਿ ਕੇਂਦਰ ਸਰਕਾਰ ਸ਼੍ਰੀ ਰਾਮ ਦੇ ਬਣਾਏ ਪੁਲ 'ਰਾਮ ਸੇਤੂ' ਨੂੰ ਤੋੜ ਰਹੀ ਹੈ, ਇਸ ਲਈ ਅਜਿਹੀ ਅਧਰਮੀ ਸਰਕਾਰ ਨਾਲ ਭਗਵਾਨ ਨਰਾਜ਼ ਹੈ। ਇਸ ਪੁਲ ਦੇ ਟੁੱਟਣ ਨਾਲ ਹਿੰਦੂ ਰਾਮੇਸ਼ਵਰ ਦੀ ਯਾਤਰਾ ਨਹੀਂ ਕਰ ਸਕਣਗੇ। ਕੀ ਸੰਸਕ੍ਰਿਤੀ ਨੂੰ ਉਤਸ਼ਾਹ ਦੇਣ ਦੇ ਨਾਂ ਤੇ ਇੱਕ ਵਿਸ਼ੇਸ਼ ਧਰਮ ਦੀਆਂ ਸੰਸਥਾਵਾਂ ਲਈ ਸਰਕਾਰੀ ਖ਼ਜਾਨਾ ਲੁਟਾ ਕੇ ਆਪਣਾ ਵੋਟ ਬੈਂਕ ਮਜਬੂਤ ਕਰਨਾ ਸੰਵਿਧਾਨ ਦਾ ਮਜ਼ਾਕ ਤੇ ਸੱਤਾ ਦੀ ਦੁਰਵਰਤੋਂ ਨਹੀਂ?

ਬਲਵੀਰ ਚੰਦ ਲੌਂਗੋਵਾਲ





# ਮੌਤ ਤੋਂ ਪਰਤੇ ਮਨੁੱਖ਼ ਦੀ ਕਹਾਣੀ

ਡਾ. ਹਰਚੰਦ ਸਿੰਘ ਸਰਹਿੰਦੀ

ਉਦੋਂ ਮੈਂ ਬਹੁਤ ਛੋਟਾ ਹੁੰਦਾ ਸੀ ਪਰ ਉਹ ਘਟਨਾ, ਜਿਸ ਦਾ ਹੁਣੇ ਜ਼ਿਕਰ ਕੀਤਾ ਜਾਵੇਗਾ, ਮੇਰੇ ਮਨ 'ਤੇ ਡੂੰਘੀ ਉੱਕਰੀ ਹੋਈ ਹੈ। ਯਾਦਾਂ ਦੀ ਪਟਾਰੀ 'ਚ ਬੜੇ ਸਲੀਕੇ ਨਾਲ ਸਾਂਭੀ ਇਹ ਰਹੱਸਮਈ ਘਟਨਾ, ਲਗਭਗ ਅੱਧੀ ਸਦੀ ਪਹਿਲਾਂ ਮੇਰੇ ਨਾਨਕੇ ਪਿੰਡ ਵਾਪਰੀ, ਜਿੱਥੇ ਮੇਰਾ ਸੁਨਹਿਰੀ ਬਚਪਨ ਗੁਜ਼ਰਿਆ ਕਿਉਂਕਿ ਇਹ ਗੱਲ ਜਾਤੀ ਤਜਰਬੇ 'ਤੇ ਆਧਾਰਿਤ ਹੈ ਇਸ ਲਈ ਇਸ ਨੂੰ ਬਿਆਨ ਕਰਨ ਵਿੱਚ ਨਾ ਤਾਂ ਮੈਨੂੰ ਝਿਜਕ ਮਹਿਸੂਸ ਹੋ ਰਹੀ ਹੈ ਅਤੇ ਨਾ ਹੀ ਸ਼ਬਦਾਂ ਦੀ ਕੋਈ ਥੁੜ੍ਹ। ਉਂਜ ਵੀ ਅੱਖੀਂ ਡਿੱਠੀ ਤੇ ਕੰਨੀਂ ਸੁਣੀ ਗੱਲ ਨੂੰ ਬਿਆਨ ਕਰਨ ਦਾ ਆਪਣਾ ਹੀ ਟੌਹਰ ਤੇ ਨਖ਼ਰਾ ਹੁੰਦਾ ਹੈ, ਗੱਲ ਭਾਵੇਂ ਕਿੰਨੀ ਵੀ ਪੁਰਾਣੀ ਕਿਉਂ ਨਾ ਹੋਵੇ, ਉਸ ਵਿੱਚ ਫਿਰ ਵੀ ਸੱਜਰਾਪਣ ਹੁੰਦਾ ਹੈ।

ਸਾਡੇ ਗੁਆਂਢ ਵਿੱਚ ਵਸਦੇ ਇੱਕ ਅੱਧਖੜ੍ਹ ਉਮਰ ਦੇ ਵੀਰ ਸਿੰਘ ਨਾਮੀ ਵਿਅਕਤੀ ਦੀ ਅਚਾਨਕ ਮੌਤ ਦੀ ਖ਼ਬਰ ਸੁਣਦਿਆਂ ਹੀ ਮੇਰੀ ਮਾਂ 'ਅੱਖ ਦੇ ਪਲਕਾਰੇ ਵਿੱਚ' 'ਮ੍ਰਿਤਕ' ਦੇ ਘਰ ਪਹੁੰਚ ਗਈ। ਦੇਖਦੇ ਹੀ ਦੇਖਦੇ ਮ੍ਰਿਤਕ ਵਿੱਚ ਜ਼ਿੰਦਗੀ ਦੀ ਧੜਕਣ ਦੇ ਕੁਝ ਚਿੰਨ੍ਹ ਮੁੜ ਦਿਖਾਈ ਦੇਣ ਲੱਗੇ। ਮੌਤ ਤੋਂ ਪੱਲਾ ਛੁਡਾ ਕੇ ਵਾਪਸ ਆਈ ਜਿੰਦ ਨੇ ਹੌਲੀ-ਹੌਲੀ ਅੱਖਾਂ ਪੱਟੀਆਂ ਅਤੇ ਕੁਝ ਪਲ ਅਟਕ ਕੇ, ਹੋਸ਼ ਸੰਭਾਲਦਿਆਂ ਹੀ, ਮੇਰੀ ਮਾਂ ਨੂੰ ਮੁਖ਼ਾਤਿਬ ਹੋ ਕੇ ਕਹਿਣ ਲੱਗਾ ਕਿ ਉਹ, ਉਸ (ਮੇਰੀ ਮਾਂ) ਦੇ ਸਵਰਗਵਾਸੀ ਬਾਪ ਅਤੇ ਭਾਈ (ਮੇਰੇ ਨਾਨੇ ਤੇ ਮਾਮੇ) ਨੂੰ ਮਿਲ ਕੇ ਆਇਆ ਹੈ। ਇਵੇਂ ਹੀ ਕੁਝ ਹੋਰ ਮ੍ਰਿਤਕ ਸਾਕ-ਸਬੰਧੀਆਂ ਦੇ ਨਾਂ ਗਿਣਨ ਲੱਗਾ।

ਮੌਤ ਨੂੰ ਝੁਠਲਾ ਕੇ ਵਾਪਿਸ ਆਇਆ ਵੀਰ ਸਿੰਘ, ਮੈਂ ਸਮਝਦਾ ਹਾਂ, ਇੱਕ ਤਰ੍ਹਾਂ ਨਾਲ ਸੱਚ ਬੋਲਦਾ ਸੀ। ਮੈਂ ਇਹ ਵੀ ਸਮਝਦਾ ਹਾਂ ਕਿ ਸੂਝਵਾਨ ਪਾਠਕਾਂ ਦੇ ਜ਼ਿਹਨ ਅੰਦਰ ਮੇਰੀ ਇਸ ਸੋਚ ਤੇ ਸੁਆਲੀਆ ਨਿਸ਼ਾਨ ਉੱਭਰ ਆਇਆ ਹੋਵੇਗਾ ਪਰ ਮੈਨੂੰ ਯਕੀਨ ਹੈ ਕਿ ਇਹੋ ਪਾਠਕ ਇਸ ਕਹਾਣੀ ਵਿਚਲੇ ਰਹੱਸ ਦਾ ਭੇਦ ਖੁੱਲ੍ਹ ਜਾਣ ਤੇ ਮਲਕੜੇ ਜਿਹੇ ਮੇਰੇ ਨਾਲ ਹੋ ਤੁਰਨਗੇ।

ਗੱਲ, ਇੱਥੇ ਹੀ ਖ਼ਤਮ ਨਹੀਂ ਹੁੰਦੀ। ਕਹਾਣੀ ਅੱਗੇ ਇਉਂ ਤੁਰਦੀ ਹੈ : ਲਗਭਗ ਉਸੇ ਸਮੇਂ ਜਦੋਂ ਵੀਰ ਸਿੰਘ 'ਮੁੜ ਸੁਰਜੀਤ ਹੋਇਆ', ਪਿੰਡ ਦੇ ਇੱਕ ਹੋਰ ਵਿਅਕਤੀ ਜਿਸ ਦਾ ਨਾਂ ਕਰਮ ਸਿੰਘ ਸੀ, ਦੀ ਮੌਤ ਹੋ ਗਈ ਜੋ ਪਹਿਲਾਂ ਹੀ ਕਬਰ 'ਚ ਲੱਤਾਂ ਲਟਕਾਈ ਬੈਠਾ ਸੀ। ਇਸ ਤਰ੍ਹਾਂ ਕਰਮ ਸਿੰਘ ਦਾ ਮਰਨਾ ਤੇ ਵੀਰ ਸਿੰਘ ਦਾ ਕਥਿਤ ਤੌਰ ਤੇ ਜਿਉਂਦਾ ਹੋਣਾ ਇੱਕ ਇਤਫ਼ਾਕ ਹੀ ਸੀ ਜਿਸ ਨੇ ਇੱਕ ਰਵਾਇਤੀ ਕਹਾਣੀ ਨੂੰ ਜਨਮ ਦਿੱਤਾ, ਜੋ ਲੰਮੇ ਸਮੇਂ ਤੱਕ ਚਰਚਾ ਦਾ ਵਿਸ਼ਾ ਬਣੀ ਰਹੀ। ਅਖ਼ੇ ਜਮਦੂਤ ਗ਼ਲਤੀ ਨਾਲ ਕਰਮ ਸਿੰਘ ਦੀ ਬਜਾਏ ਪਹਿਲਾਂ ਵੀਰ ਸਿੰਘ ਨੂੰ ਲੈ ਗਏ ਸਨ। ਜਦੋਂ ਵੀਰ ਸਿੰਘ ਦੀ 'ਰੂਹ' ਨੂੰ ਧਰਮ ਰਾਜ ਦੇ ਦਰਬਾਰ ਵਿੱਚ ਪੇਸ਼ ਕੀਤਾ ਗਿਆ ਤਾਂ ਉਸ ਦਾ ਖ਼ਾਤਾ (ਹਿਸਾਬ-ਕਿਤਾਬ) ਦੇਖਣ ਤੋਂ ਪਤਾ ਲੱਗਾ ਕਿ ਉਸ ਦੀ ਜ਼ਿੰਦਗੀ ਦੇ ਦਿਨ ਤਾਂ ਹਾਲੇ ਬਾਕੀ ਸਨ। ਗ਼ਲਤੀ ਨੂੰ ਤੁਰੰਤ ਦਰੁਸਤ ਕਰਦਿਆਂ 'ਧਰਮ ਰਾਜ' ਨੇ 'ਜਮਦੂਤਾਂ' ਨੂੰ ਹੁਕਮ ਦਿੱਤਾ ਕਿ ਉਹ ਵੀਰ ਸਿੰਘ ਨੂੰ ਮਿੰਟਾਂ-ਸਕਿੰਟਾਂ ਵਿੱਚ ਵਾਪਸ ਮਾਤ-ਲੋਕ ਵਿੱਚ ਛੱਡ ਆਉਣ ਅਤੇ ਉਸ ਦੀ ਥਾਂ ਕਰਮ ਸਿੰਘ ਨੂੰ ਲੈ ਆਉਣ ਜਿਸ ਦੀ ਜ਼ਿੰਦਗੀ ਦੀ ਮਿਆਦ ਪੁੱਗ ਚੁੱਕੀ ਸੀ। ਦੂਜੇ ਸ਼ਬਦਾਂ ਵਿੱਚ ਇਹ ਗੜਬੜ ਧਰਮ ਰਾਜ ਦੇ ਦਫ਼ਤਰ ਵਿੱਚ ਹੋਈ ਇੱਕ 'ਕਲੈਰੀਕਲ ਮਿਸਟੇਕ' ਦਾ ਇੱਕ ਸਿੱਟਾ ਸੀ।

*ਅਜੀਬੋ-ਗਰੀਬ ਮਨੋ-ਵਰਤਾਰੇ ਜਾਂ ਕਹਿ ਲਵੋ ਮਨੁੱਖੀ ਵਿਵਹਾਰ ਦੇ ਕੁਝ ਵਿਸ਼ੇਸ਼ ਕੁਢੰਗੇ ਰੂਪ, ਸਰੀਰ ਅੰਦਰਲੇ ਬਾਇਆਲੋਜੀਕਲ ਸੰਤੁਲਨ ਵਿੱਚ ਗੜਬੜੀ ਕਾਰਣ ਪੈਦਾ ਹੁੰਦੇ ਹਨ। ਇਨ੍ਹਾਂ ਦਿਮਾਗੀ ਕੁਢੱਬਾਂ ਨੂੰ ਕਿਸੇ ਚਮਤਕਾਰ ਜਾਂ ਗ਼ੈਬੀ-ਸ਼ਕਤੀ ਨਾਲ ਜੋੜ ਕੇ ਦੇਖਣਾ ਅਗਿਆਨਤਾ ਤੇ ਅੰਧ ਵਿਸ਼ਵਾਸ ਦਾ ਪ੍ਰਤੀਕ ਹੈ।*

ਗੱਲ ਨੂੰ ਅਸਰਦਾਰ ਢੰਗ ਨਾਲ ਸਮਝਣ ਲਈ ਪਹਿਲਾਂ 'ਮੌਤ' ਸ਼ਬਦ ਦੇ ਅਰਥ ਸਪਸ਼ਟ ਕਰਨੇ ਪੈਣਗੇ ਭਾਵ ਮੌਤ ਨੂੰ ਪ੍ਰੀਭਾਸ਼ਿਤ ਕਰਨਾ ਪਵੇਗਾ ਤਾਂ ਕਿ ਮ੍ਰਿਤਕ ਸਾਕ ਸਬੰਧੀਆਂ ਨੂੰ ਮਿਲਣ ਸਬੰਧੀ ਵੀਰ ਸਿੰਘ ਦੀ ਧਾਰਨਾ ਦੀ ਰੂਹ ਨੂੰ ਪਕੜਿਆ ਜਾ ਸਕੇ।

**ਮੌਤ ਜ਼ਿੰਦਗੀ ਦਾ ਇੱਕ ਹਿੱਸਾ ਹੈ :** ਮੌਤ ਜ਼ਿੰਦਗੀ ਦਾ ਹੀ ਇੱਕ ਹਿੱਸਾ ਹੈ ਕਿਉਂਕਿ ਹਰ ਜ਼ਿੰਦਗੀ ਮੌਤ ਨਾਲ ਜੁੜੀ ਹੋਈ ਹੈ। ਜ਼ਿੰਦਗੀ ਵਿੱਚ ਵਾਪਰਨ ਵਾਲੀ ਇਸ ਅੰਤਮ ਘਟਨਾ (ਜਾਂ ਕਹਿ ਲਵੋ ਦੁਰਘਟਨਾ) ਨੂੰ ਜ਼ਿੰਦਗੀ ਤੋਂ ਜੁਦਾ ਕਰਕੇ ਨਹੀਂ ਦੇਖਿਆ ਜਾ ਸਕਦਾ। ਮੌਤ ਜ਼ਿੰਦਗੀ ਦਾ 'ਫ਼ੁੱਲ ਸਟਾਪ' ਹੈ ਅਤੇ ਇਸ ਤੋਂ ਬਿਨਾਂ ਫ਼ਿਕਰਾ ਅਧੂਰਾ ਹੁੰਦਾ ਹੈ। ਅਸੀਂ ਅੱਗੇ ਚੱਲ ਕੇ ਵੇਖਾਂਗੇ ਕਿ ਜ਼ਿੰਦਗੀ ਦੇ ਅੰਤਮ ਚਾਰ ਮਿੰਟਾਂ ਨੂੰ 'ਫ਼ੁੱਲ ਸਟਾਪ' ਦਾ ਨਾਂ ਦਿੱਤਾ ਜਾ ਸਕਦਾ ਹੈ।

**ਮੌਤ ਦੀ ਪਰਿਭਾਸ਼ਾ :** ਲਗਭਗ ਸਾਰੇ ਧਰਮਾਂ ਦਾ ਇਹ ਸਾਂਝਾ ਵਿਸ਼ਵਾਸ ਹੈ ਕਿ 'ਰੱਬ' ਵੱਲੋਂ 'ਬਖਸ਼ੇ' ਗਏ ਸੁਆਸ ਪੂਰੇ ਹੋਣ ਤੇ ਸਬੰਧਤ ਵਿਅਕਤੀ ਦੀ ਮੌਤ ਹੋ ਜਾਂਦੀ ਹੈ। ਤਾਹੀਓਂ ਧਾਰਮਿਕ ਤੇ ਸਮਾਜਿਕ ਭਾਸ਼ਾ ਵਿੱਚ ਮੌਤ ਹੋ ਜਾਣ ਨੂੰ ਸੁਆਸ ਪੂਰੇ ਹੋ ਜਾਣਾ ਕਿਹਾ ਜਾਂਦਾ ਹੈ। ਉਂਜ ਵੀ ਸਾਧਾਰਣ ਜਾਂ ਗ਼ੈਰ ਮਾਹਿਰ ਸੋਚ ਅਨੁਸਾਰ ਸਾਹ ਲੈਣ ਦੀ ਕਿਰਿਆ ਬੰਦ ਹੋ ਜਾਣ ਤੇ ਕਿਸੇ ਵਿਅਕਤੀ ਨੂੰ ਮੁਰਦਾ ਸਮਝ ਲਿਆ ਜਾਂਦਾ ਹੈ। ਖ਼ੈਰ! ਇਸ ਰਵਾਇਤੀ ਸੋਚ ਨੂੰ ਇੱਥੇ ਹੀ ਛੱਡਣਾ ਪਵੇਗਾ ਕਿਉਂਕਿ ਇਹ ਰਚਨਾ ਵਿਗਿਆਨ ਦੀਆਂ ਮਜਬੂਤ ਨੀਹਾਂ ਤੇ ਉਸਾਰੀ ਜਾ ਰਹੀ ਹੈ।

ਵੇਖਣ ਵਿੱਚ ਆਉਂਦਾ ਹੈ ਕਿ ਡਾਕਟਰ ਲੋਕ ਵੀ ਦਿਲ ਦੀ ਧੜਕਣ ਬੰਦ ਹੋ ਜਾਣ ਤੇ ਹੀ ਕਿਸੇ ਵਿਅਕਤੀ ਨੂੰ ਮੁਰਦਾ ਕਰਾਰ ਦੇ ਦਿੰਦੇ ਹਨ। ਉਂਜ ਡਾਕਟਰੀ ਵਿਗਿਆਨ ਦੇ ਖ਼ੇਤਰ ਵਿੱਚ ਇਹ ਇੱਕ ਖ਼ੂਬ ਜਾਣੀ ਪਹਿਚਾਣੀ ਸੱਚਾਈ ਹੈ ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਵੀ ਦਿਮਾਗ਼ ਤਿੰਨ ਚਾਰ ਮਿੰਟਾਂ ਤੱਕ ਜੀਵਿਤ ਰਹਿੰਦਾ ਹੈ।

ਦੂਜੇ ਸ਼ਬਦਾਂ ਵਿੱਚ ਦਿਮਾਗ਼ ਨੂੰ ਘੱਟੋ-ਘੱਟ ਚਾਰ ਮਿੰਟਾਂ ਤੱਕ ਆਕਸੀਜਨ ਅਤੇ ਗੁਲੂਕੋਜ਼ ਤੋਂ ਵਾਂਝਾ ਰੱਖਣ ਤੇ ਹੀ ਇਸ ਦੀ ਮੌਤ ਹੁੰਦੀ ਹੈ। ਜੇਕਰ ਇਸ ਵਕਫ਼ੇ ਦੌਰਾਨ ਦਿਮਾਗ਼ ਨੂੰ ਖ਼ੂਨ ਦੀ ਸਪਲਾਈ ਬਹਾਲ ਕਰ ਦਿੱਤੀ ਜਾਵੇ ਤਾਂ ਮੁੜ ਇਸ ਨੂੰ ਪਹਿਲਾਂ ਵਾਲੀ ਕਿਰਿਆਸ਼ੀਲ ਸਥਿਤੀ ਵਿੱਚ ਲਿਆਇਆ ਜਾ ਸਕਦਾ ਹੈ। ਤਾਹੀਓਂ ਅੱਜ ਕੁਝ ਹਾਲਤਾਂ ਵਿੱਚ ਜ਼ਾਹਿਰਾ ਤੌਰ ਤੇ ਮੁਰਦਾ (Clinically Dead) ਵਿਅਕਤੀ ਨੂੰ ਮੁੜ ਜੀਵਨ ਬਖ਼ਸ਼ਿਆ ਜਾ ਸਕਦਾ ਹੈ, ਖ਼ਾਸ ਕਰ ਉਦੋਂ, ਜਦੋਂ ਮਰੀਜ਼ ਆਈ.ਸੀ.ਯੂ. ਵਿੱਚ ਦਾਖ਼ਲ ਹੋਵੇ ਜਿੱਥੇ ਆਧੁਨਿਕ ਜੀਵਨ ਬਚਾਊ ਸਾਜੋ-ਸਮਾਨ ਦਾ ਪੂਰਾ ਪ੍ਰਬੰਧ ਹੋਵੇ। ਇਸ ਲਈ ਦਿਮਾਗ਼ ਦੀ ਮੌਤ ਹੋ ਜਾਣ ਤੇ ਹੀ ਕਿਸੇ ਵਿਅਕਤੀ ਨੂੰ ਸਹੀ ਮਾਅਨਿਆਂ ਵਿੱਚ ਮੁਰਦਾ ਕਰਾਰ ਦਿੱਤਾ ਜਾ ਸਕਦਾ ਹੈ।

ਅੱਜ ਭਾਰਤ ਸਮੇਤ ਵਿਸ਼ਵ ਭਰ ਦੇ ਵਿਗਿਆਨੀ ਇਸ ਗੱਲ ਨਾਲ ਸਹਿਮਤ ਹਨ। ਇਹੋ ਵਿਚਾਰ ਇਸ ਖ਼ੇਤਰ ਦੇ ਇੱਕ ਮਾਹਿਰ ਦੇ ਸ਼ਬਦਾਂ ਵਿੱਚ ਇੰਜ ਹਨ : The defination of death, even in India like most other parts of the world is 'Brain Death' which occurs when the brain is completely devoid of activity. For this to happen, the brain has to be starved of oxygen and glucose for at least four minuts.

**ਜ਼ਿੰਦਗੀ ਅਤੇ ਮੌਤ ਵਿਚਕਾਰਲੇ ਪਲ :** ਜਿਵੇਂ ਕਿ ਉੱਪਰ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਲਗਭਗ 4 ਮਿੰਟਾਂ ਤੱਕ ਦਾ ਸਮਾਂ ਜ਼ਿੰਦਗੀ ਅਤੇ ਮੌਤ ਵਿਚਕਾਰ ਅੰਤਿਮ ਕੜੀ ਦਾ ਕੰਮ ਕਰਦਾ ਹੈ। ਇਸ ਅਰਸੇ ਦੌਰਾਨ ਜ਼ਿੰਦਗੀ ਮੌਤ ਨਾਲ 'ਕੱਚੇ ਧਾਗੇ' ਵਾਂਗ ਜੁੜੀ ਹੁੰਦੀ ਹੈ। ਹੁਣ ਇੱਕ ਦਿਲਚਸਪ ਸੁਆਲ ਉਠਦਾ ਹੈ ਕਿ ਇਸ ਅਰਸੇ ਦੌਰਾਨ ਜੀਵਨ ਘੋਲ ਕਰ ਰਿਹਾ ਵਿਅਕਤੀ ਕਿਸ ਤਰ੍ਹਾਂ ਮਹਿਸੂਸ ਕਰਦਾ ਹੈ।

ਇਸ ਸਬੰਧ ਵਿੱਚ ਦੋ ਵਿਸ਼ਵ ਪ੍ਰਸਿੱਧ ਮਨੋ ਚਿਕਿਤਸਕਾਂ ਡਾ. ਰੇਅਮੰਡ ਮੂਡੀ ਆਫ਼ ਵਰਜੀਨੀਆ ਅਤੇ ਡਾ. ਐਲਜ਼ਾਬੈਥ ਕੂਬਲਰ-ਰੌਸ ਵੱਲੋਂ ਕੀਤਾ ਗਿਆ ਖ਼ੋਜ ਦਾ ਕੰਮ ਵਿਸ਼ੇਸ਼ ਮਹੱਤਵ ਰੱਖਦਾ ਹੈ। ਇਨ੍ਹਾਂ ਖ਼ੋਜੀਆਂ ਨੇ ਦੋ ਦਹਾਕਿਆਂ ਤੋਂ ਵੱਧ ਸਮੇਂ ਤੱਕ ਇਸ ਵਿਸ਼ੇ ਤੇ ਸਿਦਕ ਦਿਲੀ ਨਾਲ ਕੰਮ ਕੀਤਾ ਹੈ। ਉਨ੍ਹਾਂ ਨੇ ਮੌਤ ਦੇ ਜਬਾੜ੍ਹੇ 'ਚੋਂ ਬਚ ਕੇ ਆਏ ਹਜ਼ਾਰਾਂ ਵਿਅਕਤੀਆਂ ਨਾਲ ਸੰਪਰਕ ਕਾਇਮ ਕੀਤਾ ਜਿਸ ਦੇ ਆਧਾਰ ਤੇ ਉਨ੍ਹਾਂ ਨੇ ਐਨ ਮੌਤ ਸਮੇਂ ਦੇ ਅਨੁਭਵਾਂ ਨੂੰ ਪੰਜ ਸਟੇਜਾਂ ਵਿੱਚ ਵੰਡਿਆ ਹੈ। ਯਾਨੀ ਮਰਨ ਲੱਗਿਆਂ ਹਰ ਵਿਅਕਤੀ ਨਿਮਨ ਦਰਜ 5 ਸਟੇਜਾਂ ਵਿੱਚੋਂ ਗੁਜ਼ਰਦਾ ਹੈ :

**ਪਹਿਲੀ ਸਟੇਜ :** ਮਰਨ ਵਾਲਾ ਵਿਅਕਤੀ ਸ਼ਾਂਤ ਹੋ ਜਾਂਦਾ ਹੈ ਅਤੇ ਠੀਕ ਮਹਿਸੂਸ ਕਰਦਾ ਹੈ। (ਇਸ ਨੂੰ ਆਮ ਬੋਲੀ ਵਿੱਚ 'ਸੰਭਾਲਾ ਲੈਣਾ' ਕਿਹਾ ਜਾਂਦਾ ਹੈ)। ਅਚਾਨਕ ਡਰ ਦੀ ਭਾਵਨਾ ਤੇ ਦੁੱਖ਼ ਦਾ ਅਹਿਸਾਸ ਖ਼ਤਮ ਹੋ ਜਾਂਦਾ ਹੈ। ਨਿੱਘ ਤੇ ਪਿਆਰ ਦਾ ਅਨੁਭਵ ਇਸ ਸਟੇਜ਼ ਦੀ ਵਿਸ਼ੇਸ਼ਤਾ ਹੈ। ਇਸ ਖ਼ੇਤਰ ਵਿੱਚ ਕੰਮ ਕਰਨ ਵਾਲੇ ਇੱਕ ਹੋਰ ਵਿਗਿਆਨੀ, ਡਾ. ਮਿੱਚਲ ਸਾਬੁਮ ਦਾ ਕਹਿਣਾ ਹੈ ਕਿ ਉਸ ਦੀ ਖ਼ੋਜ ਦੌਰਾਨ ਉਸ ਸਟੇਜ ਵਿੱਚ ਕਿਸੇ ਇੱਕ ਵਿਅਕਤੀ ਨੇ ਵੀ ਕਿਸੇ ਤਰ੍ਹਾਂ ਦੇ ਬੇ-ਸੁਆਦੇ ਮਾਨਸਿਕ ਪ੍ਰਭਾਵ ਪੈਦਾ ਹੋਣ ਦੇ ਤਜਰਬੇ ਦਾ ਜ਼ਿਕਰ ਨਹੀਂ ਕੀਤਾ।

**ਦੂਜੀ ਸਟੇਜ :** ਸੁਣਨ ਸ਼ਕਤੀ ਤੇਜ਼ ਹੋ ਜਾਂਦੀ ਹੈ। ਸਰੀਰ ਤੋਂ ਬਾਹਰ ਆਉਣ ਅਤੇ ਆਪਣੇ ਹੀ ਸਰੀਰ ਨੂੰ ਦੇਖ ਰਿਹਾ ਹੋਣ ਦਾ ਅਨੁਭਵ ਹੁੰਦਾ ਹੈ। ਇਸ ਤੱਥ ਨੂੰ ਬਿਆਨ ਕਰਨ ਦਾ ਤਰੀਕਾ, ਆਮ ਕਰਕੇ ਕੁਝ ਇਸ ਤਰ੍ਹਾਂ ਹੁੰਦਾ ਹੈ : 'ਮੈਂ ਆਪਣੇ ਆਪ ਨੂੰ ਆਪ੍ਰੇਸ਼ਨ ਟੇਬਲ ਤੇ ਪਿਆ ਵੇਖਿਆ, ਜਦੋਂ ਕਿ ਨਰਸਾਂ ਅਤੇ ਡਾਕਟਰ ਮੇਰੇ ਤੇ ਕੰਮ ਕਰ ਰਹੇ ਸਨ, ਮੈਨੂੰ ਇੰਜ ਲੱਗਾ ਜਿਵੇਂ ਮੈਂ ਉੱਪਰ ਹੋਵਾਂ, ਛੱਤ ਤੋਂ ਥੱਲੇ ਦੇਖ ਰਿਹਾ ਹੋਵਾਂ।'

**ਤੀਜੀ ਸਟੇਜ :** ਬਹੁਤ ਵਿਸ਼ਾਲ ਕਾਲੇ ਆਕਾਸ਼ ਵਿੱਚ ਪ੍ਰਵੇਸ਼ ਕਰਨ ਅਤੇ ਤੇਜ਼ ਰਫ਼ਤਾਰ ਨਾਲ ਤੁਰਨ ਦਾ ਅਹਿਸਾਸ ਹੁੰਦਾ ਹੈ। ਕਈਆਂ ਨੂੰ ਜ਼ੋਰਦਾਰ ਹਨ੍ਹੇਰੀ ਵਿੱਚ ਘਿਰੇ ਹੋਣ ਅਤੇ ਲਗਾਤਾਰ ਤੇਜ਼ੀ ਨਾਲ ਤੁਰਦੇ ਰਹਿਣ ਦਾ ਅਨੁਭਵ ਹੁੰਦਾ ਹੈ। ਕਈ ਕਹਿੰਦੇ ਹਨ ਕਿ ਉਨ੍ਹਾਂ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਉਹ ਕਿਸੇ ਸੁਰੰਗ ਵਿੱਚ ਦਾਖ਼ਲ ਹੋ ਗਏ ਹੋਣ ਜਦੋਂ ਕਿ ਕੁਝ ਹੋਰਨਾਂ ਨੇ ਇਸ



ਨੂੰ ਇੱਕ ਵੀਰਾਨ ਜਾਂ ਸੁੰਨੀ ਥਾਂ ਦੱਸਿਆ।

**ਚੌਥੀ ਸਟੇਜ :** ਇਸ ਸਥਿਤੀ ਵਿੱਚ ਬਹੁਤ ਚਮਕਦਾਰ ਸੁਨਹਿਰੀ ਜਾਂ ਸਫ਼ੈਦ ਰੌਸ਼ਨੀ, ਜੋ ਅੱਖਾਂ ਨੂੰ ਠੇਸ ਨਹੀਂ ਪਹੁੰਚਾਉਂਦੀ, ਦੇਖਣ ਦਾ ਅਨੁਭਵ ਹੁੰਦਾ ਹੈ। ਹਰ ਚੀਜ਼ ਚਾਨਣੀ ਨਾਲ ਨ੍ਹਾਤੀ ਦਿਖਾਈ ਦਿੰਦੀ ਹੈ। ਇੱਥੇ ਕੁਝ ਵਿਅਕਤੀਆਂ ਨੂੰ ਨਿੱਘ ਤੇ ਪਿਆਰ ਅਤੇ ਉੱਚੇ ਉੱਠਣ ਦਾ ਅਹਿਸਾਸ ਹੁੰਦਾ ਹੈ। ਕਈਆਂ ਨੂੰ ਮੰਦੇ ਦਿਨ ਖ਼ਤਮ ਹੋਣ ਅਤੇ ਨਵੀਂ ਜ਼ਿੰਦਗੀ ਸ਼ੁਰੂ ਹੋਣ ਦਾ ਅਨੁਭਵ ਹੁੰਦਾ ਹੈ।

**ਪੰਜਵੀਂ ਤੇ ਅੰਤਿਮ ਸਟੇਜ :** ਸਬੰਧਤ ਵਿਅਕਤੀ ਨੂੰ ਹੁਣ ਉਸ ਥਾਂ ਦਾਖਲ ਹੋਣ ਦਾ ਅਹਿਸਾਸ ਹੁੰਦਾ ਹੈ ਜਿੱਥੋਂ ਉਸ ਨੂੰ ਰੌਸ਼ਨੀ ਆਉਂਦੀ ਵਿਖਾਈ ਦਿੰਦੀ ਹੈ। ਇੱਥੇ ਹੀ ਉਸ ਨੂੰ ਆਪਣੇ ਮ੍ਰਿਤਕ ਪਿਆਰੇ ਸਾਕ-ਸਬੰਧੀਆਂ ਨਾਲ ਸਨੇਹ ਪੂਰਨ ਮਿਲਣੀ ਦਾ ਅਹਿਸਾਸ ਹੁੰਦਾ ਹੈ ਜਿਵੇਂ ਉਹ ਉਸ ਨੂੰ 'ਜੀ ਆਇਆਂ ਨੂੰ' ਕਹਿ ਰਹੇ ਹੋਣ। ਕਈ ਵਿਅਕਤੀ ਖ਼ੂਬਸੂਰਤ ਕੁਦਰਤੀ ਨਜ਼ਾਰੇ ਦੇਖਣ ਜਾਂ ਬਹੁਤ ਵਧੀਆ ਸੰਗੀਤ ਸੁਣਨ ਦੀ ਗੱਲ ਕਰਦੇ ਹਨ। ਇਹ ਇੱਕ ਤਣਾਓ ਮੁਕਤ ਮਨੋ-ਅਵਸਥਾ ਹੁੰਦੀ ਹੈ ਜੋ ਆਮ ਜੀਵਨ ਵਿੱਚ ਲੋਕਾਂ ਨੂੰ ਕਦੇ ਪ੍ਰਾਪਤ ਨਹੀਂ ਹੁੰਦੀ। ਇਸ ਲਈ ਇਸ ਦਾ ਅਨੁਭਵ ਮਨੁੱਖ਼ ਲਈ ਬੜਾ ਹੀ ਆਨੰਦ ਪੂਰਨ ਹੋਇਆ ਕਰਦਾ ਹੈ। ਤਾਹੀਓਂ ਇਸ ਮੰਜ਼ਿਲ ਤੱਕ ਪਹੁੰਚਿਆ ਵਿਅਕਤੀ ਮੁੜ ਸੁਰਜੀਤ ਹੋਣ ਤੇ ਆਪਣੇ ਮੁਢਲੇ ਪ੍ਰਤੀਕਰਮ ਵਜੋਂ ਨਿਰਾਸ਼ ਸੁਰ ਵਿੱਚ ਗੱਲ ਕਰਦਾ ਹੈ ਕਿਉਂਕਿ ਉਸ ਨੂੰ ਉਸ ਵਾਤਾਵਰਣ ਤੋਂ ਜੁਦਾ ਹੋਣ ਦਾ ਪਛਤਾਵਾ ਹੁੰਦਾ ਹੈ ਪਰ ਕੁਝ ਸਮੇਂ ਬਾਅਦ ਵਿਚਾਰਾਂ ਵਿੱਚ ਸਥਿਰਤਾ ਆ ਜਾਂਦੀ ਹੈ। ਉਹ ਜਲਦੀ ਹੀ ਸਾਵਾਂਪਣ ਪ੍ਰਾਪਤ ਕਰ ਲੈਂਦਾ ਹੈ।

ਵਿਗਿਆਨੀਆਂ ਨੇ ਇਨ੍ਹਾਂ ਸਟੇਜ਼ਾਂ ਦੀ ਵੱਖ-ਵੱਖ ਤਰ੍ਹਾਂ ਨਾਲ ਵਿਆਖਿਆ ਕੀਤੀ ਹੈ ਪਰ ਇਸ ਖ਼ੇਤਰ ਦੇ ਬਹੁ-ਸੰਮਤੀ ਮਾਹਿਰਾਂ ਦੀ ਰਾਇ ਹੈ ਕਿ ਇਹ ਸਭ ਕੁਝ ਦਿਮਾਗ਼ ਨੂੰ ਆਕਸੀਜਨ ਤੋਂ ਭੁੱਖਿਆਂ ਰੱਖਣ ਤੇ (ਖ਼ੂਨ ਦੀ ਸਪਲਾਈ ਬੰਦ ਹੋ ਜਾਣ ਕਾਰਣ) ਕਲਪਨਾ ਵਿੱਚ ਚਿੱਤਰ ਦੇਖਣ ਦੀ ਸਥਿਤੀ (ਹਲਿਊਸੀਨੇਸ਼ਨ) ਤੋਂ ਵੱਧ ਹੋਰ ਕੁਝ ਵੀ ਨਹੀਂ। ਇਸ ਤਰ੍ਹਾਂ ਦੇ ਅਨੁਭਵ ਨਕਲੀ ਮਨੋ-ਵਰਤਾਰੇ ਯਾਨੀ ਭੁਲਾਂਦਰੇ ਹੀ ਹੁੰਦੇ ਹਨ। ਵੇਖਣ ਵਿੱਚ ਆਉਂਦਾ ਹੈ ਕਿ ਕਿਸੇ ਵੱਡੇ ਆਪ੍ਰੇਸ਼ਨ ਤੋਂ ਪਹਿਲਾਂ ਬੇਹੋਸ਼ ਕੀਤਾ ਗਿਆ ਮਰੀਜ਼, ਹੋਸ਼ ਸੰਭਾਲਣ ਤੇ ਕੁਝ ਇਸ ਤਰ੍ਹਾਂ ਦੇ ਹੀ ਮਿਲਦੇ-ਜੁਲਦੇ ਅਨੁਭਵਾਂ ਦਾ ਜ਼ਿਕਰ ਕਰਦਾ ਹੈ। ਜੋ ਉਪਰੋਕਤ ਵਿਚਾਰਾਂ ਨੂੰ ਬਲ ਪ੍ਰਦਾਨ ਕਰਦਾ ਹੈ।

ਇਤਫ਼ਾਕ-ਵੱਸ ਇਸ ਤਣਾਓ ਮੁਕਤ ਅਤੇ ਆਨੰਦ ਦਾਇਕ ਅਵਸਥਾ ਤੱਕ ਪਹੁੰਚਣ ਲਈ ਭਗਤ ਲੋਕ ਸਵੈ-ਸੰਮੋਹਨ (ਸੈਲਫ਼ ਹਿਪਨੋਟਾਈਜ਼) ਕਰਦੇ ਹਨ। ਅਰਥਾਤ ਕੇਵਲ ਇੱਕੋ ਭਾਵ ਜਾਂ ਵਿਚਾਰਾਂ ਨੂੰ ਲੈ ਕੇ ਸਮੂਹ ਦਿਮਾਗ਼ੀ ਕਿਰਿਆਵਾਂ ਨੂੰ ਕੇਂਦਰਿਤ ਕਰਦੇ ਹਨ। ਨੋਟ ਕਰੋ, ਇਹ ਇੱਕ ਤਕਨੀਕ ਹੈ ਅਤੇ ਵੱਖ-ਵੱਖ ਪੜਾਵਾਂ ਵਿੱਚ ਗੁਜ਼ਰਦਿਆਂ ਸਬੰਧਤ ਵਿਅਕਤੀ ਨੂੰ 'ਅਲੌਕਿਕ' ਜਾਂ 'ਦੈਵੀ ਸ਼ਕਤੀ' ਦਾ ਅਨੁਭਵ ਹੋਣ ਦਾ ਭੁਲੇਖਾ ਪੈਂਦਾ ਹੈ।

ਆਓ ਹੁਣ ਗੱਲ ਦੀ ਤੰਦ ਨੂੰ ਫਿਰ ਪਿੱਛੋਂ ਫੜ੍ਹ ਕੇ ਮੇਲੀਏ। ਗੱਲ ਚੱਲ ਰਹੀ ਸੀ ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਵੀ ਦਿਮਾਗ਼ ਲਗਭਗ 4 ਮਿੰਟਾਂ ਤੱਕ ਜੀਵਿਤ ਰਹਿੰਦਾ ਹੈ ਅਤੇ ਇਸ ਅਰਸੇ ਦੌਰਾਨ ਸਬੰਧਤ ਵਿਅਕਤੀ ਨੂੰ ਕੁਝ ਅੰਤਰ-ਮੁਖ਼ੀ ਅਨੁਭਵ ਹੁੰਦੇ ਹਨ ਜਿਨ੍ਹਾਂ ਦਾ ਉੱਪਰ ਜ਼ਿਕਰ ਕੀਤਾ ਜਾ ਚੁੱਕਾ ਹੈ। ਇਨ੍ਹਾਂ ਅੰਤਰ-ਮੁਖੀ ਅਨੁਭਵਾਂ ਦਾ ਤੱਥਮਈ ਹੋਣਾ ਜਰੂਰੀ ਨਹੀਂ ਜਦੋਂਕਿ ਬਾਹਰਮੁਖੀ ਅਨੁਭਵ ਸੱਚ ਤੇ ਆਧਾਰਿਤ ਹੁੰਦੇ ਹਨ। ਸੋ ਅੰਤਰ ਮੁਖੀ ਅਨੁਭਵਾਂ ਨੂੰ ਦਿਮਾਗ਼ੀ ਭੁਲਾਂਦਰਿਆਂ ਦਾ ਨਾਂ ਦਿੱਤਾ ਜਾ ਸਕਦਾ ਹੈ ਪਰ ਯਾਦ ਰੱਖਿਆ ਜਾਵੇ ਅੰਤਰ-ਮੁਖੀ ਅਨੁਭਵ ਕਿਸੇ ਇੱਕ ਨੂੰ ਸੱਚੀਓਂ ਵੀ ਵਾਪਰ ਸਕਦੇ ਹਨ ਪਰ ਆਮ ਤੌਰ ਤੇ ਇਹ ਗ਼ੈਰ-ਹਕੀਕੀ ਹੀ ਹੁੰਦੇ ਹਨ। ਇਹ ਅੰਤਰ-ਮੁਖ਼ੀ ਅਨੁਭਵ ਜਾਂ ਦਿਮਾਗ਼ੀ ਭੁਲਾਂਦਰੇ ਤਿੰਨ ਪ੍ਰਕਾਰ ਦੇ ਹੁੰਦੇ ਹਨ ਪਰ ਇੱਥੇ ਇਨ੍ਹਾਂ ਦਾ ਵੇਰਵੇ ਸਹਿਤ ਜ਼ਿਕਰ ਕਰਨਾ ਵਿਸ਼ੇ ਤੋਂ ਬਾਹਰ ਜਾਣ ਵਾਲੀ ਗੱਲ ਹੋਵੇਗੀ।

ਹੁਣ ਨਝਿਜਕ ਹੋ ਕੇ ਕਿਹਾ ਜਾ ਸਕਦਾ ਹੈ ਕਿ ਦਿਲ ਦੀ ਧੜਕਣ ਬੰਦ ਹੋ ਜਾਣ ਤੋਂ ਬਾਅਦ ਦੇ ਨਕਲੀ ਅਨੁਭਵ, ਛਾਇਆ-ਭਰਮ ਜਾਂ ਛਲਾਵੇ ਹੀ ਹੁੰਦੇ ਹਨ ਜਿਨ੍ਹਾਂ ਨੂੰ ਵਿਗਿਆਨ ਦੀ ਭਾਸ਼ਾ ਵਿੱਚ 'ਇਲਊਜਨ, ਹਲਿਊਸੀਨੇਸ਼ਨ ਤੇ ਡਿਲਊਜਨ' ਦਾ ਨਾਂ ਦਿੱਤਾ ਜਾਂਦਾ ਹੈ। ਉਪਰੋਕਤ ਤੱਥਾਂ ਦੀ ਰੌਸ਼ਨੀ ਵਿੱਚ ਹੁਣ ਲੇਖ਼ ਦੇ ਆਰੰਭ ਵਿੱਚ ਬਿਆਨ ਕੀਤੀ ਗਈ ਕਹਾਣੀ ਵਿਚਲੇ ਸੱਚ-ਝੂਠ ਦਾ ਨਿਤਾਰਾ ਸੌਖੇ ਹੀ ਕੀਤਾ ਜਾ ਸਕੇਗਾ।

ਸੋ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਕਹਾਣੀ ਵਿਚਲੇ ਮੁੱਖ਼ ਪਾਤਰ ਵੀਰ ਸਿੰਘ ਦੇ ਦਿਲ ਦੀ ਧੜਕਣ ਕਿਸੇ ਅਗਿਆਤ ਕਾਰਣ ਕਰਕੇ ਅਚਾਨਕ ਬੰਦ ਹੋ ਗਈ ਸੀ ਅਤੇ ਚਾਰ ਮਿੰਟਾਂ ਦੇ ਫੈਸਲਾ-ਕੁੰਨ ਅਰਸੇ ਦੌਰਾਨ ਹੀ ਉਸ ਦਾ ਦਿਲ ਮੁੜ ਕਿਰਿਆਸ਼ੀਲ ਅਵਸਥਾ ਵਿੱਚ ਆ ਗਿਆ ਸੀ। (ਅਜਿਹਾ ਕਿਵੇਂ ਸੰਭਵ ਹੋਇਆ, ਇਹ ਇੱਕ ਵੱਖਰਾ ਵਿਸ਼ਾ ਹੈ, ਪਰ ਡਾਕਟਰੀ ਵਿਗਿਆਨ ਦੇ ਖ਼ੇਤਰ ਵਿੱਚ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ ਕਿਉਂਕਿ ਕਦੇ ਕਦਾਈਂ ਅਜਿਹਾ ਵਾਪਰ ਸਕਦਾ ਹੈ।) ਇਸ ਤਰ੍ਹਾਂ ਮੌਤ ਦੀ ਸੁਧਰੀ ਹੋਈ ਪਰਿਭਾਸ਼ਾ ਅਨੁਸਾਰ ਵੀਰ ਸਿੰਘ ਨੂੰ ਕਿਸੇ ਪੜਾਅ ਤੇ ਵੀ ਮੁਰਦਾ ਕਰਾਰ ਨਹੀਂ ਦਿੱਤਾ ਜਾ ਸਕਦਾ, ਯਾਨੀ ਦਿਲ ਦੀ ਧੜਕਣ ਬੰਦ ਹੋ ਜਾਣ ਦੇ ਅਰਸੇ ਦੌਰਾਨ ਵੀ ਉਹ ਵਿਗਿਆਨ ਦੀ ਨਜ਼ਰ ਵਿੱਚ ਜੀਵਿਤ ਹੀ ਸੀ।

ਵੀਰ ਸਿੰਘ ਦਿਮਾਗ਼ੀ ਭੁਲਾਂਦਰਿਆਂ ਦੇ ਅਸਰ ਹੇਠ ਹੀ ਮੇਰੇ ਨਾਨੇ ਤੇ ਮਾਮੇ ਨੂੰ ਮਿਲਣ ਦਾ ਜ਼ਿਕਰ ਕਰਦਾ ਸੀ। ਹੋ ਸਕਦਾ ਹੈ ਕਿ ਉਸ ਨੂੰ ਸੱਚੀਓਂ ਇਸ ਤਰ੍ਹਾਂ ਦਾ ਅਨੁਭਵ ਹੋਇਆ ਹੋਵੇ। ਇਸ ਘਟਨਾ ਦਾ ਕਰਮ ਸਿੰਘ ਦੀ ਮੌਤ ਨਾਲ ਉੱਕਾ ਹੀ ਸਬੰਧ ਨਹੀਂ। ਤੱਥ ਮੂੰਹੋਂ ਬੋਲਦੇ ਹਨ। ਜਮਦੂਤਾਂ ਵੱਲੋਂ ਕਰਮ ਸਿੰਘ ਦੀ ਥਾਂ ਤੇ ਵੀਰ ਸਿੰਘ ਨੂੰ ਲੈ ਜਾਣ ਦੀ ਗੱਲ ਇਕ ਅਵਿਗਿਆਨਕ ਸੋਚ ਹੈ, ਮਨਘੜਤ, ਬੇ-ਬੁਨਿਆਦ ਤੇ ਹਾਸੋ-ਹੀਣੀ ਵੀ।

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕੁਦਰਤ ਹਮੇਸ਼ਾ ਭੇਦਭਰੀ ਬਣੀ ਰਹੇਗੀ ਪਰ ਇਹ ਵੀ ਸੱਚ ਹੈ ਕਿ ਅੱਜ ਵਿਗਿਆਨੀ ਕੁਦਰਤ ਦੇ ਗੁੱਝੇ ਭੇਦਾਂ ਨੂੰ ਧੜਾਧੜ ਉਜਾਗਰ ਕਰ ਰਹੇ ਹਨ ਜਿਸ ਦੇ ਸਿੱਟੇ ਵਜੋਂ ਬੇਥਵੀਆਂ ਰਵਾਇਤੀ ਧਾਰਨਾਵਾਂ ਦੀ ਧਾਰ ਖੁੰਢੀ ਪੈ ਰਹੀ ਹੈ।

ਅਜੀਬੋ-ਗਰੀਬ ਮਨੋ-ਵਰਤਾਰੇ ਜਾਂ ਕਹਿ ਲਵੋ ਮਨੁੱਖੀ ਵਿਵਹਾਰ ਦੇ ਕੁਝ ਵਿਸ਼ੇਸ਼ ਕੁਢੰਗੇ ਰੂਪ, ਸਰੀਰ ਅੰਦਰਲੇ ਬਾਇਆਲੋਜੀਕਲ ਸੰਤੁਲਨ ਵਿੱਚ ਗੜਬੜੀ ਕਾਰਣ ਪੈਦਾ ਹੁੰਦੇ ਹਨ। ਇਨ੍ਹਾਂ ਦਿਮਾਗ਼ੀ ਕੁਢੱਬਾਂ ਨੂੰ ਕਿਸੇ ਚਮਤਕਾਰ ਜਾਂ ਗ਼ੈਬੀ-ਸ਼ਕਤੀ ਨਾਲ ਜੋੜ ਕੇ ਦੇਖਣਾ ਅਗਿਆਨਤਾ ਤੇ ਅੰਧ ਵਿਸ਼ਵਾਸ ਦਾ ਪ੍ਰਤੀਕ ਹੈ। ❑ ❑

# 223, ਵਾਰਡ : 9, ਸਰਹਿੰਦ-140406
92178-45812

### ਮਜ਼ਹਬ

ਜਸਵੀਰ ਸੋਨੀ, ਬੁਢਲਾਡਾ

ਮਜ਼ਹਬੀ ਜਨੂੰਨ ਦੀ ਪੁੱਤ ਭੇਂਟ ਚੜ੍ਹ ਗਏ,
ਬੁੱਢੇ ਮਾਪਿਆਂ ਦੀਆਂ ਆਸਾਂ ਮੁੱਕੀਆਂ ਨੇ।
ਫਿਰਕਾ ਪ੍ਰਸਤੀ ਦੀ ਅੱਗ 'ਚ ਲੱਖਾਂ ਹੀ ਜਲ ਮੋਏ,
ਕਬਰਾਂ ਮਨੁੱਖ਼ ਦੀਆਂ ਧਰਮਾਂ ਨੇ ਪੁੱਟੀਆਂ ਨੇ।
ਮਜ਼ਹਬ ਨਹੀਂ ਸਿਖਾਂਵਦਾ ਆਪਸ 'ਚ ਵੈਰ ਰੱਖਣਾ,
ਤ੍ਰਿਸ਼ੂਲ, ਤਲਵਾਰਾਂ ਫਿਰ ਕਿਉਂ ਹੱਥੀਂ ਚੁੱਕੀਆਂ ਨੇ।

### ਬੰਦੇ ਨੂੰ ...

ਆਪਣੇ ਹੱਥੀਂ ਘੜੇ ਤੂੰ ਇਹ ਪੱਥਰ,
ਜਿਨ੍ਹਾਂ ਕੋਲੋਂ ਡਰੀ ਜਾਂਦਾ ਹੈਂ ਤੂੰ।
ਬਾਲ ਤੇਰੇ ਵਿਲਕਦੇ ਰਹਿਣ ਭੁੱਖੇ,
ਢਿੱਡ ਪੁਜਾਰੀਆਂ ਦੇ ਭਰੀ ਜਾਂਦਾ ਹੈਂ ਤੂੰ।
ਦੱਬ ਕੇ ਗ੍ਰੰਥਾਂ ਦੇ ਬੋਝ ਥੱਲੇ,
ਦੋਸ਼ ਨਸੀਬਾਂ ਸਿਰ ਮੜ੍ਹੀ ਜਾਂਦਾ ਹੈਂ ਤੂੰ।
ਹੜੱਪ ਗਏ ਤੇਰੀ ਉਹ ਕਿਰਤ ਸਾਰੀ,
ਪੂਜਾ ਜਿਹੜੇ 'ਭਗਵਾਨਾਂ' ਦੀ ਕਰੀ ਜਾਂਦਾ ਹੈਂ ਤੂੰ।

ਬਲਤੇਜ ਵਾਂਦਰ

## ਰਾਮਦੇਵ ਦਾ ਦਾਅਵਾ ਝੂਠਾ

'ਬਾਬਾ' ਰਾਮਦੇਵ ਦਾ ਸੱਜਾ ਹੱਥ ਸਮਝੇ ਜਾਂਦੇ ਅਚਾਰੀਆ ਬਾਲ ਕ੍ਰਿਸ਼ਨ ਨੇ ਦਾਅਵਾ ਕੀਤਾ ਹੈ ਕਿ ਉੱਤਰ ਕਾਸ਼ੀ ਜ਼ਿਲੇ ਦੇ 10 ਹਜ਼ਾਰ ਫੁੱਟ ਦੀ ਉਚਾਈ ਦੇ ਪਰਬਤ ਦਰੋਣੋਗਿਰੀ ਦੀ ਹਾਲੀਆ ਯਾਤਰਾ ਦੌਰਾਨ ਉਨ੍ਹਾਂ ਨੂੰ 'ਸੰਜੀਵਨੀ ਬੂਟੀ' ਮਿਲੀ ਹੈ ਪਰ ਬਨਸਪਤੀ ਵਿਗਿਆਨ ਉਸ ਦੇ ਇਸ ਦਾਅਵੇ ਨਾਲ ਸਹਿਮਤ ਨਹੀਂ। ਇੱਥੋਂ ਤੱਕ ਕਿ ਬੀ.ਜੇ.ਪੀ. ਦੇ ਰਾਜ ਵਾਲੇ ਸੂਬੇ ਦੀ ਸਰਕਾਰੀ ਜੋ ਖੁਦ ਇਸ ਬੂਟੀ ਦੀ ਭਾਲ ਕਰ ਰਹੀ ਹੈ, ਨੇ ਵੀ ਇਸ ਦਾਅਵੇ ਪ੍ਰਤੀ ਸ਼ੰਕਾ ਪ੍ਰਗਟ ਕੀਤੀ ਹੈ। ਰਾਮਾਇਣ ਅਨੁਸਾਰ ਲਛਮਣ ਦੇ ਇਲਾਜ ਵਾਸਤੇ ਇਸ ਬੂਟੀ ਨੂੰ ਲੱਭਣ ਗਏ ਸ਼੍ਰੀ ਹਨੂੰਮਾਨ ਜਦੋਂ ਇਸ ਬੂਟੀ ਨਾ ਲੱਭ ਨਾ ਸਕੇ ਤਾਂ ਪੂਰਾ ਪਰਬਤ ਹੀ ਮੋਢਿਆਂ ਤੇ ਚੁੱਕ ਲਿਆਏ। ਬਾਲ ਕ੍ਰਿਸ਼ਨ ਨੇ ਮੀਡੀਆ ਨੂੰ ਦੱਸਿਆ ਕਿ ਉਸਨੇ ਉੱਚੇ ਪਰਬਤਾਂ ਤੋਂ ਚਾਰ ਤਰ੍ਹਾਂ ਦੀਆਂ ਸੰਜੀਵਨੀ ਬੂਟੀਆਂ 'ਚੋਂ ਸਭ ਤੋਂ ਘੱਟ ਉਪਲਬਧ 'ਮ੍ਰਿਤ ਸੰਜੀਵਨੀ' ਲੱਭ ਲਈ ਹੈ। ਇਸ ਦੌਰਾਨ ਗੜਵਾਲ ਯੂਨੀਵਰਸਿਟੀ ਦੇ ਬੌਟਨੀ ਵਿਭਾਗ ਦੇ ਸਾਬਕਾ ਮੁਖੀ ਪ੍ਰੋ. ਆਰ.ਡੀ.ਗੌੜ ਨੇ ਵੀ ਇਸ ਦਾਅਵੇ ਨੂੰ ਝੁਠਲਾਇਆ ਹੈ। ਉਨ੍ਹਾਂ ਨੇ ਦੱਸਿਆ ਕਿ ਜਿਹੜੀਆਂ ਬੂਟੀਆਂ ਨੂੰ ਲੱਭਿਆ ਗਿਆ ਦੱਸਿਆ ਜਾ ਰਿਹਾ ਹੈ। ਉਨ੍ਹਾਂ ਦਾ ਨਾਂ **Selnum canddli** ਅਤੇ **Sunrsurea Gassypophora** ਹੈ ਜੋ ਕਿ ਸਦੀਆਂ ਤੋਂ ਹਿਮਾਲਿਆ ਦੇ ਪਰਬਤਾਂ ਵਿੱਚ ਪਾਈਆਂ ਜਾਂਦੀਆਂ ਹਨ। ਭਾਵੇਂ ਇਹ ਦਵਾਈ ਬੂਟੀਆਂ ਬਹੁਤ ਮੁੱਲਵਾਨ ਹਨ ਪਰ ਇਨ੍ਹਾਂ ਨੂੰ ਸੰਜੀਵਨੀ ਨਹੀਂ ਕਿਹਾ ਜਾ ਸਕਦਾ। ਉਨ੍ਹਾਂ ਅੱਗੇ ਕਿਹਾ ਕਿ ਰਾਮਾਇਣ ਅਨੁਸਾਰ ਸੰਜੀਵਨੀ ਬੂਟੀ ਦੇ ਤਿੰਨ ਗੁਣ ਹਨ, ਪਹਿਲਾ ਉਸ 'ਚੋਂ ਰੋਸ਼ਨੀ ਨਿਕਲਦੀ ਹੈ। ਦੂਸਰਾ ਇਹ ਬੇਹੋਸ਼ੀ ਤੋਂ ਹੋਸ਼ ਵਿੱਚ ਲਿਆ ਸਕਦੀ ਹੈ। ਤੇ ਤਸੀਰਾ ਇਹ ਊਰਜਾ ਦਾ ਸ੍ਰੋਤ ਹੈ ਪਰ ਲੱਭੀਆਂ ਗਈਆਂ ਬੂਟੀਆਂ ਵਿੱਚ ਇਨ੍ਹਾਂ 'ਚੋਂ ਕੋਈ ਗੁਣ ਨਹੀਂ ਹੈ। ਉੱਚੇ ਪਰਬਤਾਂ ਤੋਂ ਦਵਾਈ, ਬੂਟੀਆਂ ਲੱਭਣ ਦੇ ਮਾਹਿਰ ਅਤੇ ਪਦਮ ਸ਼੍ਰੀ ਪ੍ਰੋ.ਏ.ਐੱਨ. ਪੁਰੋਹਿਤ ਨੇ ਵੀ ਇਸ ਦਾਅਵੇ ਨੇ ਗਲਤ ਦੱਸਿਆ ਹੈ। ਉਨ੍ਹਾਂ ਕਿਹਾ ਕਿ ਬੂਟੀਆਂ ਸਦੀਆਂ ਤੋਂ ਇੱਥੇ ਹਨ ਤੇ ਬਨਸਪਤੀ ਵਿਗਿਆਨੀ ਇਨ੍ਹਾਂ ਨੂੰ ਪਹਿਲਾਂ ਹੀ ਲੱਭ ਚੁੱਕੇ ਹਨ। ਉਹ ਇਨ੍ਹਾਂ ਦੇ ਰਸਾਇਣਿਕ ਗੁਣਾਂ ਬਾਰੇ ਵੀ ਜਾਣੂ ਕਰਵਾ ਚੁੱਕੇ ਹਨ। ਬਾਲ ਕ੍ਰਿਸ਼ਨ ਵਰਗੇ ਲੋਕ ਆਪਣੇ ਹਿੱਤਾਂ ਲਈ ਭੋਲੇ ਭਾਲੇ ਲੋਕਾਂ ਨੂੰ ਬੁੱਧੂ ਬਣਾ ਰਹੇ ਹਨ।





## ਅੰਧਵਿਸ਼ਵਾਸ਼ੀ ਰਹੁ-ਰੀਤਾਂ

ਸੁਖਦੇਵ ਫਗਵਾੜਾ

ਮਨੁੱਖੀ ਸੋਚ ਦੇ ਦੋ ਰੂਪ ਹਨ- ਵਿਚਾਰਵਾਦੀ ਅਤੇ ਪਦਾਰਥਵਾਦੀ। ਵਿਚਾਰਵਾਦੀ ਮਨੁੱਖੀ ਹੋਂਦ ਅਤੇ ਸਮੁੱਚੀ ਸ੍ਰਿਸ਼ਟੀ ਨੂੰ ਕਥਿਤ ਰੱਬ ਦੀ ਰਚਨਾ ਮੰਨਦੇ ਹਨ, ਜਦੋਂ ਕਿ ਪਦਾਰਥਵਾਦੀ ਮਨੁੱਖੀ ਹੋਂਦ ਨੂੰ ਜੀਵ-ਵਿਕਾਸ ਦੇ ਸਿਧਾਂਤ ਨਾਲ ਜੋੜ ਕੇ ਦੇਖਦੇ ਹਨ। ਦੋਨੋਂ ਫਲਸਫੇ ਵੱਖ-ਵੱਖ ਜਮਾਤਾਂ ਦੇ ਨੁਮਾਇੰਦੇ ਹਨ। ਜਿੱਥੇ ਵਿਚਾਰਵਾਦੀ, ਲੋਕ-ਦੋਖ਼ੀਆਂ ਅਤੇ ਗੈਰ-ਵਿਗਿਆਨਕ ਵਿਚਾਰਾਂ ਨੂੰ ਫੈਲਾਉਣ ਵਾਲਿਆਂ ਦੇ ਹਮਾਇਤੀ ਹਨ, ਉੱਥੇ ਪਦਾਰਥਵਾਦੀ ਮਿਹਨਤਕਸ਼ ਤਬਕਿਆਂ ਅਤੇ ਤਰਕਸ਼ੀਲ ਦ੍ਰਿਸ਼ਟੀਕੋਣ ਵਾਲੀਆਂ ਧਿਰਾਂ ਦੇ ਨੁਮਾਇੰਦੇ ਹਨ। ਵਿਚਾਰਵਾਦੀ ਧਰਤੀ 'ਤੇ ਵਾਪਰਦੇ ਹਰ ਵਰਤਾਰੇ ਨੂੰ ਕਿਸੇ ਸਰਵ ਸ਼ਕਤੀਮਾਨ ਦਾ ਕਾਰਾ ਮੰਨਦੇ ਹਨ ਅਤੇ ਸਾਧਨ ਹੀਣ ਲੋਕਾਂ ਦੀਆਂ ਮੁਸ਼ਕਲਾਂ, ਗਰੀਬੀ, ਬੇਕਾਰੀ, ਭੁੱਖਮਰੀ, ਬਿਮਾਰੀਆਂ, ਜਬਰ ਅਤੇ ਅਨਿਆਂ ਲਈ ਉਨ੍ਹਾਂ ਦੀ ਕਾਲਪਨਿਕ ਕਿਸਮਤ ਅਤੇ ਪਹਿਲੇ ਜਨਮ ਦੇ ਕੀਤੇ ਮਾੜੇ ਕਰਮ ਪਰ ਪਦਾਰਥਵਾਦੀ ਸਮਾਜ ਦੀਆਂ ਸਭ ਮੁਸ਼ਕਲਾਂ ਲਈ ਸਮਾਜਿਕ ਅੰਤਰ ਵਿਰੋਧਾਂ ਨੂੰ ਆਧਾਰ ਮੰਨਦੇ ਹਨ। ਚਾਰਵਾਕ ਤੋਂ ਲੈ ਕੇ ਮਹਾਤਮਾ ਬੁੱਧ (Light of Asia), ਭਾਰਤ ਰਤਨ ਡਾ. ਭੀਮ ਰਾਓ ਅੰਬੇਦਕਰ ਅਤੇ ਸ਼ਹੀਦ ਭਗਤ ਸਿੰਘ ਵਰਗੇ ਪਦਾਰਥਵਾਦੀਆਂ ਦਾ ਵਿਚਾਰ ਹੈ ਕਿ ਆਮ ਲੋਕਾਂ ਨੂੰ ਸੁਖ਼ ਅਤੇ ਸਹੂਲਤਾਂ ਨਾ ਦੇਣ ਵਾਲੇ ਸਮਾਜ ਨੂੰ ਵਿਗਿਆਨਕ ਸੂਝ ਦੇ ਬਲਬੂਤੇ ਲੋਕ ਲਹਿਰ ਉਸਾਰ ਕੇ ਇੱਕ ਸਾਂਵਾ ਸਮਾਜ ਉਸਾਰਿਆ ਜਾ ਸਕਦਾ ਹੈ। ਜਿਸ ਵਿੱਚ ਕਿਸੇ ਅਗੰਮੀ ਸ਼ਕਤੀ ਦੀ ਹੋਂਦ, ਕਰਮਾਂ ਅਤੇ ਵਿਚਾਰਾਂ ਦੇ ਫ਼ਲਸਫ਼ੇ ਦਾ ਵੀ ਨਿਸ਼ਾਨ ਨਹੀਂ ਹੋਵੇਗਾ। ਫਿਰ ਇਨ੍ਹਾਂ ਕਲਪਨਾਵਾਂ ਦਾ ਵੀ ਅੰਤ ਹੋ ਜਾਵੇਗਾ ਕਿ ਮਨੁੱਖ ਕਿੱਥੋਂ ਆਇਆ? ਮਨੁੱਖ ਮੌਤ ਤੋਂ ਬਾਅਦ ਸਵਰਗਾਂ ਨੂੰ ਕਿਵੇਂ ਪ੍ਰਾਪਤ ਕਰੇਗਾ? ਆਦਿ।

ਆਮ ਮਨੁੱਖ ਦੀ ਸਮਝ ਵਿੱਚ ਇਹ ਗੱਲ ਹੀ ਨਹੀਂ ਆਉਂਦੀ ਕਿ ਮਨੁੱਖ ਕਿਸ ਚੀਜ਼ ਦਾ ਬਣਿਆ ਹੈ? ਇਸ ਦੀ ਮੌਤ ਕਿਉਂ ਅਤੇ ਕਿਵੇਂ ਹੋ ਜਾਂਦੀ ਹੈ? ਹਥਲੀ ਲਿਖਤ ਇਨ੍ਹਾਂ ਸਵਾਲਾਂ ਨੂੰ ਸੰਬੋਧਿਤ ਹੈ। ਜਦੋਂ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਅਕਸਰ ਸਿਆਣੇ ਅਤੇ ਸਮਾਜ ਦੇ ਸਰਕਰਦਾ ਸਮਝੇ ਜਾਂਦੇ ਲੋਕ, ਸੱਥ ਵਿੱਚ ਕਹਿੰਦੇ ਹਨ ਕਿ ਮਨੁੱਖ ਤਾਂ ਪੰਜ ਤੱਤਾਂ ਦਾ ਬਣਿਆ ਹੋਇਆ ਹੈ ਅਤੇ ਮੌਤ ਤੋਂ ਬਾਅਦ ਬੰਦੇ ਦੇ ਇਹ ਪੰਜੇ ਤੱਤ (ਪਾਣੀ, ਹਵਾ, ਅੱਗ, ਮਿੱਟੀ ਅਤੇ ਅਕਾਸ਼) ਆਪਣੀ-ਆਪਣੀ ਥਾਂ ਅਲੋਪ ਹੋ ਜਾਂਦੇ ਹਨ। ਇਸੇ ਤਰ੍ਹਾਂ ਕਿਸੇ ਦੀ ਮੌਤ ਬਾਰੇ ਉਹ ਕਹਿੰਦੇ ਹਨ, ਜਦੋਂ ਕਿਸੇ ਵਿੱਚੋਂ ਕਥਿਤ ਆਤਮਾ ਨਿਕਲ ਕੇ 'ਪ੍ਰਮਾਤਮਾ' ਨਾਲ ਲੀਨ ਹੋ ਜਾਂਦੀ ਹੈ ਤਾਂ ਬੰਦੇ ਨੂੰ ਮਰਿਆ ਸਮਝਿਆ ਜਾਂਦਾ ਹੈ। ਜਦੋਂ ਅਸੀਂ ਮੌਤ ਦੇ ਪ੍ਰਚਲਿਤ ਫਲਸਫੇ ਅਤੇ ਮਨੁੱਖ ਦੇ ਪੰਜ ਤੱਤਾਂ ਨੂੰ ਵਿਗਿਆਨਕ ਨਜ਼ਰੀਏ ਤੋਂ ਵਾਚਦੇ ਹਾਂ ਤਾਂ ਇਹ ਫਲਸਫੇ ਅਰਥਹੀਣ ਹੁੰਦੇ ਜਾਪਦੇ ਹਨ। ਸਾਇੰਸ ਅਨੁਸਾਰ ਪਾਣੀ, ਹਵਾ, ਅੱਗ, ਮਿੱਟੀ ਤੱਤ ਹੀ ਨਹੀਂ ਹਨ, ਸਗੋਂ ਇਹ ਹੋਰ ਬਹੁਤ ਸਾਰੀਆਂ ਚੀਜ਼ਾਂ ਦੇ ਮਿਸ਼ਰਣ ਹਨ। ਜਿਵੇਂ ਪਾਣੀ, ਆਕਸੀਜਨ ਅਤੇ ਹਾਈਡਰੋਜਨ ਦਾ ਮਿਸਰਨ ਹੈ। ਅੱਗ ਕਾਰਬਨ ਡਾਇਆਕਸਾਈਡ ਅਤੇ ਕਾਰਬਨ ਮੋਨੋਆਕਸਾਈਡ ਦਾ ਮਿਸ਼ਰਣ ਹੈ। ਹਵਾ ਆਕਸੀਜਨ, ਕਾਰਬਨ ਡਾਇਆਕਸਾਈਡ, ਨਾਈਟ੍ਰੋਜਨ, ਜਲ ਵਾਸ਼ਪ ਅਤੇ ਨਿਊਨ ਗੈਸ ਆਦਿ ਦਾ ਮਿਸ਼ਰਣ ਹੈ ਅਤੇ ਮਿੱਟੀ ਰੇਤ, ਕਣ, ਸਿਲੀਕੋਨ, ਧੂੜ ਆਦਿ ਪਦਾਰਥਾਂ ਦੇ ਮੇਲ ਤੋਂ ਬਣਦੀ ਹੈ ਅਤੇ ਆਕਾਸ਼ ਵਿੱਚ ਤਾਂ ਅਣਗਿਣਤ ਪਦਾਰਥ ਹਨ। ਇਸ ਲਈ ਵਿਗਿਆਨ ਅਨੁਸਾਰ ਇਹ ਪੰਜੇ ਚੀਜ਼ਾਂ ਤੱਤ ਨਹੀਂ ਹਨ। ਭਾਵ ਤੱਤ ਵਿੱਚ ਕਿਸੇ ਹੋਰ ਚੀਜ਼ ਦਾ ਮਿਸ਼ਰਣ ਨਹੀਂ ਹੁੰਦਾ। ਇਹ ਮਨੁੱਖੀ ਬਣਤਰ ਦੀ ਪੰਜ ਤੱਤਾਂ ਵਾਲੀ ਧਾਰਨਾ ਨਿਰਮੂਲ ਹੈ।

ਮਨੁੱਖੀ ਮੌਤ ਬਾਰੇ ਪੁਰਾਤਨ ਮੱਤ ਵੀ ਗੈਰ-ਵਿਗਿਆਨਕ ਹੈ ਕਿ ਕਿਸੇ ਵਿੱਚੋਂ ਜਦੋਂ ਆਤਮਾ ਨਿਕਲ ਜਾਂਦੀ ਹੈ ਤਾਂ ਬੰਦੇ ਦੀ ਮੌਤ ਹੋ ਜਾਂਦੀ ਹੈ। ਸੁਆਲ ਇਹ ਵੀ ਪੈਦਾ ਹੁੰਦਾ ਹੈ ਕਿ ਆਤਮਾ ਨੂੰ ਬੰਦੇ ਵਿੱਚੋਂ ਨਿਕਲਣ ਦੀ ਲੋੜ ਹੀ ਕਿਉਂ ਪੈਂਦੀ ਹੈ? ਇਸ ਦੇ ਉੱਤਰ ਲਈ ਛੋਟੀ ਜਿਹੀ ਮਿਸਾਲ ਹੀ ਕਾਫੀ ਹੋਵੇਗੀ, ਜਦੋਂ ਦੋ ਵਿਰੋਧੀ ਦੇਸ਼ਾਂ ਦੀਆਂ ਫੌਜਾਂ ਲੜਦੀਆਂ ਹਨ ਤਾਂ ਕੋਈ ਸਿਪਾਹੀ ਅਚਾਨਕ ਗੋਲੀ ਲੱਗ ਕੇ ਗੰਭੀਰ ਜ਼ਖਮੀ ਹੋ ਜਾਂਦਾ ਹੈ। ਮੁੱਢਲੀ ਸਹਾਇਤਾ ਨਾ ਮਿਲਣ ਕਾਰਨ ਸਿਪਾਹੀ ਦੀ ਮੌਤ ਹੋ ਜਾਂਦੀ ਹੈ ਤਾਂ ਫਿਰ ਕੀ ਇਹ ਸਿੱਟਾ ਨਿੱਕਲਦਾ ਹੈ ਕਿ ਸਿਪਾਹੀ ਅੰਦਰਲੀ ਆਤਮਾ ਗੋਲੀ ਤੋਂ ਡਰਦੀ ਬਾਹਰ ਨਿਕਲ ਗਈ ਅਤੇ ਸਿਪਾਹੀ ਦੀ ਮੌਤ ਹੋ ਗਈ? ਅਸਲ ਵਿੱਚ, ਅਸੀਂ ਵਿਚਾਰ ਵਾਦੀਆਂ ਦੀਆਂ ਧਾਰਨਾਵਾਂ ਨੂੰ ਅੱਖਾਂ ਮੀਟ ਕੇ ਮੰਨਦੇ ਹੀ ਨਹੀਂ, ਸਗੋਂ ਪੀੜ੍ਹੀ ਦਰ ਪੀੜ੍ਹੀ ਅੱਗੇ ਵੀ ਤੋਰ ਰਹੇ ਹਾਂ। ਮਨੁੱਖ ਰੂਪੀ ਮਸ਼ੀਨ ਨੂੰ ਜਦੋਂ ਤੱਕ ਹਵਾ (ਆਕਸੀਜਨ) ਰੂਪੀ ਤੇਲ ਮਿਲਦਾ ਰਹੇਗਾ ਅਤੇ ਇਸ ਦੇ ਅੰਗ ਤੰਦਰੁਸਤ ਰਹਿਣਗੇ, ਇਹ ਜੀਵਤ ਰਹੇਗੀ, ਬੇਸ਼ੱਕ ਇਸ ਦੇ ਅੰਗ, ਜਵਾਨੀ ਵਿੱਚ ਵੀ ਕਿਸੇ ਬਿਮਾਰੀ, ਐਕਸੀਡੈਂਟ ਅਤੇ ਸਦਮੇ ਕਾਰਨ ਕੰਮ ਕਰਨਾ ਬੰਦ ਕਰ

ਸਕਦੇ ਹਨ ਅਤੇ ਬੁਢਾਪੇ ਕਾਰਨ ਤਾਂ ਅਜਿਹਾ ਵਾਪਰ ਹੀ ਸਕਦਾ ਹੈ। ਗੱਲ ਬਿਲਕੁਲ ਸਾਫ਼ ਹੈ ਕਿ ਮਨੁੱਖੀ ਸਰੀਰ ਵਿੱਚ ਨਾ ਤਾਂ ਕਦੇ ਕਾਲਪਨਿਕ ਆਤਮਾ ਵੜਦੀ ਹੈ ਅਤੇ ਨਾ ਹੀ ਬਾਹਰ ਨਿਕਲਦੀ ਹੈ। ਦੋ ਵਿਰੋਧੀ ਸੈਕਸ ਨਰ ਅਤੇ ਮਾਦਾ ਦੇ ਜੀਵਾਣੂਆਂ ਅਤੇ ਆਂਡੇ ਦੇ ਠੀਕ ਅਤੇ ਨਿਸ਼ਚਿਤ ਸਮੇਂ 'ਤੇ ਮੇਲ ਹੋਣ ਨਾਲ ਮਨੁੱਖੀ ਹੋਂਦ ਦਾ ਮੁੱਢ ਬੱਝਦਾ ਹੈ ਨਾ ਕਿ ਕਿਸੇ ਆਤਮਾ ਦੇ ਵੜਨ ਨਾਲ।

ਬੰਦੇ ਦੀ ਮੌਤ ਸਮੇਂ ਅਸੀਂ ਅਨੇਕਾਂ ਅੰਧਵਿਸ਼ਵਾਸ਼ੀ ਰਸਮਾਂ ਸਿਰਫ਼ ਇਸ ਕਰਕੇ ਹੀ ਕਰ ਰਹੇ ਹਾਂ ਕਿਉਂਕਿ ਇਨ੍ਹਾਂ ਨੂੰ ਸਾਡੇ ਬਜ਼ੁਰਗ ਮੰਨਦੇ ਸਨ। ਇਹ ਵੀ ਸੱਚ ਹੈ ਕਿ ਸਾਨੂੰ ਇਨ੍ਹਾਂ ਰਹੁ-ਰੀਤਾਂ ਦੇ ਕਰਨ ਦਾ ਭਾਵ ਵੀ ਨਹੀਂ ਪਤਾ ਹੁੰਦਾ। ਫਿਰ ਵੀ ਅਸੀਂ, ਅੱਜ ਦੇ ਵਿਗਿਆਨਕ ਯੁੱਗ ਵਿੱਚ ਗੈਰ-ਵਿਗਿਆਨਕ ਗੱਲਾਂ ਰੀਤਾਂ ਪੜ੍ਹੇ-ਲਿਖੇ ਹੋਣ ਦੇ ਬਾਵਜੂਦ ਵੀ ਸਾਊ ਪੁੱਤ ਬਣਕੇ ਮਿੱਟੀ ਦੇ ਮਾਧੋ ਬਣ ਕੇ ਪੀੜ੍ਹੀ ਦਰ ਪੀੜ੍ਹੀ ਕਰ ਰਹੇ ਹਾਂ। ਪੈੜ੍ਹ ਵਿੱਚ ਪੈਰ ਰੱਖ ਕੇ ਗਲਤ ਲੀਹ ਨੂੰ ਹੋਰ ਪਕੇਰਾ ਕਰ ਰਹੇ ਹਾਂ। ਫਿਰ ਇਹ ਕਿਹੜੀਆਂ ਰੀਤਾਂ ਹਨ ਜੋ ਅਸੀਂ ਕਰ ਰਹੇ ਹਾਂ। ਜਿਵੇਂ;- ਰਾਤ ਸਮੇਂ ਲਾਸ਼ ਨਾਲ ਕਾਨਾ ਰੱਖਣਾ, ਮੁਰਦੇ ਨੂੰ ਨਹਾਉਣ ਸਮੇਂ ਉਸਦੇ ਕੱਪੜੇ ਪਾਣ ਕੇ ਉਤਾਰਨਾ, ਨਹਾਉਣ ਤੋਂ ਬਾਅਦ ਨਾਲਾ ਨਾ ਬੰਨ੍ਹਣਾ, ਮੁਰਦੇ ਨੂੰ ਘਰੋਂ ਚੁੱਕਣ ਸਮੇਂ ਸਭ ਔਰਤਾਂ ਵੱਲੋਂ ਮੁਰਦੇ ਨੂੰ ਮੱਥਾ ਟੇਕਣਾ, ਮੁਰਦੇ ਦੇ ਸਿਰ ਕੋਲ ਪਾਣੀ ਦਾ ਘੜਾ ਭੰਨਣਾ, ਅੱਗ ਲਾਉਣ ਸਮੇਂ ਅਰਦਾਸ ਕਰਨਾ, ਅੱਗ ਲੱਗਣ ਤੋਂ ਬਾਅਦ ਸਿਰ ਵਾਲੇ ਪਾਸੇ ਲੰਬੀ ਸੋਟੀ ਨਾਲ ਸਿਰ ਵੱਲ ਸੱਤਵਾਰ ਸੋਟੀ ਨੂੰ ਥੱਲੇ ਮਾਰਨਾ, ਮੁਰਦਾ ਘਾਟ ਤੋਂ ਤੁਰਨ ਸਮੇਂ ਡੱਕੇ ਤੋੜਨਾ, ਮੌਤ ਤੋਂ ਬਾਅਦ ਨਾਨਕਿਆਂ ਅਤੇ ਸਹੁਰਿਆਂ ਵੱਲ ਮੁਕਾਣਾਂ ਦਾ ਆਉਣ-ਜਾਣ। ਮੁਰਦੇ ਦੇ ਸੰਸਕਾਰ ਵਾਲੀ ਰਾਤ ਨੂੰ ਸੁਆਹ ਵਿਛਾ ਕੇ, ਦੀਵਾ ਵਾਲ ਕੇ, ਉੱਤੇ ਬੱਠਲ ਮੂਧਾ ਮਾਰਨਾ, ਮੌਤ ਤੋਂ 13 ਜਾਂ 16 ਦਿਨਾਂ ਬਾਅਦ ਧਾਰਮਿਕ ਰਸਮਾਂ ਕਰਕੇ ਭੋਗ ਪਾਉਣਾ ਆਦਿ।

ਉਪਰ ਵਰਨਣ ਕੀਤੀਆਂ ਰਹੁ-ਰੀਤਾਂ ਵਿੱਚੋਂ ਕੁਝ ਬਾਰੇ ਕਿਹਾ ਜਾ ਸਕਦਾ ਹੈ ਕਿ ਜਦੋਂ ਸ਼ੁਰੂ ਹੋਈਆਂ ਸਨ, ਉਸ ਸਮੇਂ ਉਨ੍ਹਾਂ ਦੀ ਕੋਈ ਸਾਰਥਿਕਤਾ ਹੋਵੇ, ਜਿਵੇਂ ਘੜਾ ਭੰਨਣਾ, ਮਕਾਣ ਜਾਣਾ ਜਾਂ ਸੰਸਕਾਰ ਕਰਨਾ ਆਦਿ, ਪਰ ਤਬਦੀਲੀ ਕੁਦਰਤ ਦਾ ਨਿਯਮ ਹੈ। ਕੁਝ ਗੱਲਾਂ ਰਸਮਾਂ ਸਮਾਂ ਲੰਘਣ ਬਾਅਦ ਆਪਣੇ ਆਪ ਅਰਥਹੀਣ ਹੋ ਜਾਂਦੀਆਂ ਹਨ ਅਤੇ ਸਾਨੂੰ ਇਨ੍ਹਾਂ ਤੋਂ ਖਹਿੜਾ ਛੁਡਾ ਲੈਣਾ ਚਾਹੀਦਾ ਹੈ। ਇਹ ਇੱਕ ਅਟੱਲ ਸੱਚਾਈ ਹੈ ਕਿ ਜਿਸ ਘਰ ਦਾ ਮੈਂਬਰ ਸਦਾ ਲਈ ਉਨ੍ਹਾਂ ਤੋਂ ਵਿਛੜ ਜਾਵੇ ਉਸ ਉੱਪਰ ਉਮਰ ਅਤੇ ਰਿਸ਼ਤੇ ਅਨੁਸਾਰ ਅਸਰ ਦੀ ਮਿਕਦਾਰ ਹੁੰਦੀ ਹੈ। ਮਰਨ ਵਾਲੇ ਨਾਲ ਖੂਨ ਦਾ ਰਿਸ਼ਤਾ ਰੱਖਣ ਵਾਲਿਆਂ 'ਤੇ ਦੁੱਖਾਂ ਦਾ ਪਹਾੜ ਟੁੱਟ ਜਾਂਦਾ ਹੈ, ਖਾਸ ਕਰਕੇ ਜਦੋਂ ਕਮਾਊ ਮੈਂਬਰ ਨਾਲ ਅਜਿਹਾ ਵਾਪਰਦਾ ਹੈ। ਰਹੀ ਗੱਲ ਮੁਕਾਣਾਂ ਵਾਲੀ, ਹੁਣ ਲੋਕ ਟਰਾਲੀਆਂ ਜਾਂ ਟੈਂਪੂ ਭਰ ਕੇ ਮੁਕਾਣ ਲੈ ਜਾਂਦੇ ਹਨ, ਜਿਨ੍ਹਾਂ 'ਚੋਂ ਕੁਝ ਜ਼ਰੂਰ ਪੀੜ੍ਹਤ ਹੁੰਦੇ ਹਨ, ਬਾਕੀ ਸਭ ਮੂੰਹ ਵਿਖਾਵੇ ਲਈ ਜਾਂਦੇ ਹਨ। ਸੰਬੰਧਤ ਘਰੇ, 15-20 ਮਿੰਟ ਅਫ਼ਸੋਸ ਕਰਨ ਤੋਂ ਬਾਅਦ ਚਾਹ-ਪਾਣੀ 'ਤੇ ਫਿਰ ਖਾਣਾ ਖਾਣ ਤੋਂ ਬਾਅਦ ਵਾਪਸੀ ਦੀ ਤਿਆਰੀ ਹੋ ਜਾਂਦੀ ਹੈ, ਇਸ ਨਾਲ ਦੋਨਾਂ ਪ੍ਰੀਵਾਰਾਂ ਦਾ ਆਰਥਿਕ ਨੁਕਸਾਨ ਹੀ ਹੁੰਦਾ ਹੈ, ਸੁਧਰਦਾ ਕੁਝ ਵੀ ਨਹੀਂ। ਜਦੋਂ ਛੋਟੇ-ਛੋਟੇ ਹੁੰਦੇ ਸੀ ਤਾਂ ਵੱਡਿਆਂ ਦੇ ਮੂੰਹੋਂ ਇਹ ਸ਼ਬਦ ਸੁਨਣ ਨੂੰ ਵੀ ਮਿਲਦੇ ਸਨ ਕਿ ਪਸ਼ੂਆਂ ਦੇ ਹੱਡ ਵਿਕਦੇ ਹਨ, ਮਾਸ ਵੀ ਕੰਮ ਆਉਂਦਾ ਹੈ, ਪਰ ਮਨੁੱਖ ਦੇ ਮਰਨ ਤੋਂ ਬਾਅਦ ਇਸ ਦਾ ਕੁਝ ਵੀ ਕੰਮ ਨਹੀਂ ਆਉਂਦਾ। ਅੱਜ ਮਰਨ ਤੋਂ ਬਾਅਦ ਮਨੁੱਖ ਦੇ ਕਈ ਅੰਗ ਜਿਵੇਂ ਗੁਰਦੇ, ਅੱਖਾਂ, ਲੱਤ ਜਾਂ ਬਾਂਹ ਆਦਿ ਮੌਤ ਤੋਂ ਬਾਅਦ ਕੁਝ ਘੰਟਿਆਂ ਦੇ ਅੰਦਰ-ਅੰਦਰ ਕਿਸੇ ਹੋਰ ਲੋੜਵੰਦ ਵਿਅਕਤੀ ਦੇ ਕੰਮ ਆ ਸਕਦੇ ਹਨ। ਇਸ ਤੋਂ ਬਿਨ੍ਹਾਂ ਪੂਰਾ ਸਰੀਰ ਵੀ ਡਾਕਟਰੀ ਸਿੱਖਿਆਰਥੀਆਂ ਦੀ ਪੜ੍ਹਾਈ ਦੌਰਾਨ ਖੋਜ ਕਰਨ, ਸਰੀਰ ਦੇ ਅੰਗਾਂ ਦੀ ਜਾਣਕਾਰੀ ਹਾਸਲ ਕਰਨ, ਲਈ ਕੰਮ ਆਉਂਦਾ ਹੈ।

ਬੇਲੋੜੀਆਂ ਅਤੇ ਅੰਧਵਿਸ਼ਵਾਸ਼ੀ ਧਾਰਨਾਵਾਂ ਰਹੁ-ਰੀਤਾਂ ਨੂੰ ਛੱਡਣ ਦੀਆਂ ਗੱਲਾਂ ਤਾਂ ਬਹੁਤ ਬੁੱਧੀਜੀਵੀ ਅਗਾਂਹਵਧੂ ਲੋਕ ਕਰਦੇ ਹਨ, ਪਰ ਜਦੋਂ ਇਨ੍ਹਾਂ ਰਸਮਾਂ ਨੂੰ ਤੋੜਨ ਦੀ ਜ਼ਿੰਮੇਵਾਰੀ ਉਨ੍ਹਾਂ ਸਿਰ ਪੈਂਦੀ ਹੈ ਤਾਂ ਕੋਈ ਟਾਂਵਾ ਹੀ ਪੂਰਾ ਉੱਤਰਦਾ ਹੈ। ਇਨ੍ਹਾਂ ਵਿਰਲੇ ਅਤੇ ਦ੍ਰਿੜ ਇਰਾਦੇ ਵਾਲਿਆਂ ਇਨਸਾਨਾਂ ਵਿੱਚ ਇੱਕ ਨਾਂ ਹੋਰ ਜੁੜ ਗਿਆ ਹੈ। ਇਹ ਹਨ ਫਗਵਾੜਾ ਸ਼ਹਿਰ 'ਚ ਬੈਂਕ ਅਧਿਕਾਰੀ ਦੀ ਨੌਕਰੀ ਕਰ ਰਹੇ ਮੁਹਿੰਦਰ ਸਿੰਘ ਸੋਢੀ। ਪਿਛਲੇ ਦਿਨੀਂ ਇਨ੍ਹਾਂ ਦੇ ਪਿਤਾ ਜੀ ਕੁਝ ਸਮਾਂ ਬਿਮਾਰ ਰਹਿਣ ਤੋਂ ਬਾਅਦ ਸਦਾ ਦੀ ਨੀਂਦ ਸੌਂ ਗਏ। ਮਹਿੰਦਰ ਸਿੰਘ ਨੇ ਆਪਣੇ ਪਿਤਾ ਦੀ ਮੌਤ 'ਤੇ ਉਨ੍ਹਾਂ ਨੂੰ ਨਹਾਉਣ ਤੋਂ ਲੈ ਕੇ ਸੰਸਕਾਰ ਕਰਨ ਤੱਕ ਕੋਈ ਵੀ ਪ੍ਰਚੱਲਿਤ ਰਸਮ ਅਦਾ ਨਹੀਂ ਕੀਤੀ। ਇਲਾਕੇ ਦੇ ਲੋਕ ਇਸ ਨਵੀਂ ਪਿਰਤ ਤੋਂ ਹੈਰਾਨ ਹੀ ਨਹੀਂ, ਸੋਚੀਂ ਵੀ ਪੈ ਗਏ। ਮੁਹਿੰਦਰ ਸਿੰਘ ਨੇ ਹਰ ਪ੍ਰਸ਼ਨ ਕਰਤਾ ਨੂੰ ਬਾ ਦਲੀਲ ਉੱਤਰ ਦੇ ਕੇ ਸੰਤੁਸ਼ਟ ਵੀ ਕੀਤਾ। ਸੰਸਕਾਰ ਵਾਲੇ ਦਿਨ ਵੀ ਐਲਾਨ ਕਰ ਦਿੱਤਾ, ਕਿ ਪਰਸੋਂ ਨੂੰ ਪਿਤਾ ਜੀ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਣਗੇ। ਲੋਕਾਂ ਨੇ ਉਸ ਦਿਨ ਵੀ ਧਾਰਮਕ ਸਮਾਗਮ ਹੋਣ ਦੀਆਂ ਕਿਆਸਅਰਾਈਆਂ ਲਾਈਆਂ, ਪਰ ਇਸ ਤਰਕਸ਼ੀਲ ਸੋਚ ਦੇ ਧਾਰਨੀ ਵੱਲੋਂ ਅਜਿਹਾ ਕੁਝ ਵੀ ਨਹੀਂ ਕੀਤਾ ਗਿਆ। ਇਕੱਤਰ ਹੋਏ ਰਿਸ਼ਤੇਦਾਰਾਂ ਨੂੰ ਦੋ



ਤਰਕਸ਼ੀਲ ਆਗੂਆਂ ਨੇ ਸੰਬੋਧਨ ਕਰਦਿਆਂ ਮੌਤ ਦੇ ਸੰਕਲਪ, ਮਨੁੱਖ ਦੀ ਮੌਤ 'ਤੇ ਮੌਤ ਤੋਂ ਬਾਅਦ ਦੀਆਂ ਕਲਪਨਾਵਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੰਦਿਆਂ ਇਨ੍ਹਾਂ ਰਹੁ-ਰੀਤਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਦੇ ਧਾਰਨੀ ਹੋਣ ਦਾ ਸੱਦਾ ਦਿੱਤਾ। ਬਜ਼ੁਰਗਾਂ ਦੀ ਜਿਉਂਦੇ ਜੀ, ਮਹਿੰਦਰ ਸਿੰਘ ਵਾਂਗ ਆਦਰ ਸਤਿਕਾਰ ਅਤੇ ਸੇਵਾ ਕਰਨ ਦੀ ਅਪੀਲ ਕੀਤੀ। ਫਗਵਾੜੇ ਇਲਾਕੇ 'ਚ ਇਸ ਨਵੀਂ ਪਿਰਤ ਦੀ ਸ਼ੁਰੂਆਤ ਦਾ ਤਰਕਸ਼ੀਲ ਹਲਕਿਆਂ ਵੱਲੋਂ ਪੁਰਜ਼ੋਰ ਸਵਾਗਤ ਕੀਤਾ ਗਿਆ।

ਸਾਨੂੰ ਵੀ ਸਮਾਜ ਦੀਆਂ ਗਲਤ ਅਤੇ ਅੰਧਵਿਸ਼ਵਾਸ਼ੀ ਧਾਰਨਾਵਾਂ/ਰਸਮਾਂ ਨੂੰ ਬਾਦਲੀਲ ਤੋੜਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਮਹਾਤਮਾ ਬੁੱਧ ਦੇ ਕਥਨ ਅਨੁਸਾਰ ਕਿਸੇ ਗੱਲ ਨੂੰ ਸਿਰਫ਼ ਇਸ ਕਰਕੇ ਹੀ ਸਹੀ ਨਹੀਂ ਮੰਨਣਾ ਚਾਹੀਦਾ ਕਿ ਸਾਡੇ ਬਜ਼ੁਰਗਾਂ ਨੇ ਕਹੀ ਸੀ ਜਾਂ ਇਸ ਨੂੰ ਲੋਕ ਮੰਨਦੇ ਹਨ, ਇਸ ਲਈ ਗੱਲ ਠੀਕ ਹੀ ਹੋਵੇਗੀ ਜਾਂ ਕਿਸੇ ਧਾਰਮਿਕ ਪੁਸਤਕ ਵਿੱਚ ਲਿਖੀ ਹੈ ਤਾਂ ਸੱਚੀ ਹੀ ਹੋਵੇਗੀ, ਸੱਚੀ ਜਾਂ ਠੀਕ ਗੱਲ ਸਿਰਫ਼ ਉਹੀ ਹੋਵੇਗੀ, ਜੋ ਤਰਕ ਦੀ ਕਸਵੱਟੀ 'ਤੇ ਪੂਰੀ ਉੱਤਰ ਸਕਦੀ ਹੋਵੇ। ਪੰਜਾਬੀ ਦੇ ਉੱਘੇ ਸ਼ਾਇਰ ਸੁਰਜੀਤ ਪਾਤਰ ਨੇ ਸਾਨੂੰ ਸੁਨੇਹਾ ਦੇਣ ਲਈ ਇਹ ਸਤਰਾਂ ਲਿਖੀਆਂ ਹਨ:

" ਮੈਂ ਰਾਹਾਂ 'ਤੇ ਤੁਰਦਾ ਨਹੀਂ,
ਤੁਰਦਾ ਹਾਂ ਤਾਂ ਰਸਤੇ ਬਣਦੇ ਨੇ"

❑ ❑

## ਧਰਤੀ ਦੀ ਧੀ

ਪਰਤ ਆਈ ਹੈ ਧਰਤੀ ਦੀ ਧੀ
ਲੱਖ ਆਕਾਸ਼ਾਂ-ਆਕਾਸ਼ ਗਾਹ ਕੇ
ਤੇ ਸੁੱਟ ਆਈ ਹੈ
ਡੂੰਘੇ ਪਾਤਾਲਾਂ ਵਿੱਚ ਮਨੂੰ ਸਿਮਰਤੀ
ਨਾ ਮਸਲਿਆ ਕਰੋ
ਅੱਧ ਖਿੜੀਆਂ ਕਲੀਆਂ ਨੂੰ 'ਪਾਪੀਓ'
ਪਤਾ ਨਹੀਂ ਕਿਸ ਕੁੱਖ ਵਿੱਚ
ਸੁਨੀਤਾ ਵਿਲੀਅਮਜ਼ ਬੈਠੀ ਹੋਵੇ

**ਅੰਮ੍ਰਿਤ ਦੀਵਾਨਾ, ਕੈਨੇਡਾ**

❑ ❑

## ਦੇਸ਼ ਭਗਤ ਸਭਿਆਚਾਰਕ ਮੇਲਾ

**ਫ਼ਰੀਦਕੋਟ ਕੋਟਲੀ ਵਿਖੇ 1 ਫ਼ਰਵਰੀ ਨੂੰ**

ਸਰਵ ਉਪਕਾਰੀ ਸਭਾ (ਰਜਿ.) ਵੱਲੋਂ ਤਰਕਸ਼ੀਲ ਸੁਸਾਇਟੀ ਦੀ ਬਠਿੰਡਾ ਇਕਾਈ ਦੇ ਸਹਿਯੋਗ ਨਾਲ 1 ਫ਼ਰਵਰੀ 09 ਨੂੰ ਇਹ ਮੇਲਾ ਕਰਵਾਇਆ ਜਾ ਰਿਹਾ ਹੈ।

## ਕੀ ਸਾਨੂੰ ਪ੍ਰਮਾਤਮਾ ਦੀ ਜ਼ਰੂਰਤ ਹੈ ?

**ਖੁਸ਼ਵੰਤ ਸਿੰਘ**

ਬਾਗੇਸ਼ਵਰੀ ਦੇਵੀ ਕ੍ਰਿਪਾਲੂ ਜੀ ਮਹਾਰਾਜ ਦੀ ਸ਼ਗਿਰਦ ਹੈ ਅਤੇ ਵਿਦੇਸ਼ਾਂ ਵਿੱਚ ਉਨ੍ਹਾਂ ਦੀ ਪ੍ਰਮੁੱਖ ਪ੍ਰਚਾਰਕ ਹੈ। ਉਹ ਉੱਚ ਸਿੱਖਿਆ ਪ੍ਰਾਪਤ ਔਰਤ ਹੈ। ਉਸ ਦਾ ਜਨਮ ਮੈਸੂਰ ਵਿੱਚ ਹੋਇਆ ਸੀ। ਉਸ ਨੇ ਮੁੰਬਈ ਤੋਂ ਗਰੈਜੂਏਸ਼ਨ ਕੀਤੀ ਅਤੇ ਆਗਰਾ ਯੂਨੀਵਰਸਿਟੀ ਤੋਂ ਡਾਕਟਰੇਟ ਦੀ ਡਿਗਰੀ ਲਈ। ਹੁਣੇ-ਹੁਣੇ ਉਹ ਇੰਡੀਆ ਹੈਬੀਟੈਟ ਸੈਂਟਰ ਵਿੱਚ ਲੈਕਚਰ ਦੇਣ ਲਈ ਦਿੱਲੀ ਆਈ ਸੀ। ਉਸ ਦੇ ਲੈਕਚਰ ਦਾ ਵਿਸ਼ਾ ਸੀ ਕਿ 'ਕੀ ਸਾਨੂੰ ਪ੍ਰਮਾਤਮਾ ਦੀ ਜ਼ਰੂਰਤ ਹੈ?' ਉਸ ਨੇ ਸਬੰਧਤ ਵਿਸ਼ਿਆਂ ਉੱਤੇ ਵੀ ਭਾਸ਼ਣ ਦਿੱਤਾ : 'ਕੀ ਪ੍ਰਮਾਤਮਾ ਦੀ ਹੋਂਦ ਹੈ?' 'ਕੀ ਉਸ ਦੀ ਅਹਿਮੀਅਤ ਹੈ?' 'ਕੀ ਉਸ ਹੋਣ ਜਾਂ ਨਾ ਹੋਣ ਨਾਲ ਸਾਨੂੰ ਕੋਈ ਫ਼ਰਕ ਪੈਂਦਾ ਹੈ?' ਹੁਣ ਕਿਉਂਕਿ ਮੈਂ ਘਰੋਂ ਬਾਹਰ ਤਾਂ ਨਹੀਂ ਨਿਕਲ ਸਕਦਾ। ਮੈਂ ਉਸ ਦੇ ਭਾਸ਼ਣ ਨੂੰ ਹਾਸਲ ਕਰਨ ਦੀ ਕੋਸ਼ਿਸ਼ ਕਰਾਂਗਾ। ਹਾਲਾਂਕਿ ਮੈਂ ਕ੍ਰਿਪਾਲੂ ਜੀ ਮਹਾਰਾਜ ਦਾ ਸ਼ਗਿਰਦ ਨਹੀਂ ਹਾਂ। ਮੈਂ ਉਨ੍ਹਾਂ ਦੇ ਪ੍ਰਵਚਨ ਟੀ.ਵੀ. ਤੇ ਵੇਖਦਾ ਹਾਂ। ਭਾਵੇਂ ਕਿ ਮੈਂ ਉਨ੍ਹਾਂ ਦੇ ਪ੍ਰਵਚਨ 'ਰਾਧੇ-ਰਾਧੇ' ਨੂੰ ਨਹੀਂ ਸਮਝਦਾ ਪਰ ਉਹ ਜੋ ਕੁਝ ਕਹਿੰਦੇ ਹਨ ਉਨ੍ਹਾਂ ਦਾ ਮੇਰੇ ਵਰਗੇ ਨਾਸਤਿਕ ਉੱਤੇ ਵੀ ਵਿਆਪਕ ਅਸਰ ਪੈਂਦਾ ਹੈ। ਮੈਂ ਇਹ ਵੀ ਮੰਨਦਾ ਹਾਂ ਕਿ ਬਾਗੇਸ਼ਵਰੀ ਦੇਵੀ ਨੇ ਜੋ ਸੁਆਲ ਉਠਾਏ ਹਨ ਉਨ੍ਹਾਂ ਦੇ ਜਵਾਬ ਹਰ ਕਿਸੇ ਨੂੰ ਖ਼ੁਦ ਲੱਭਣੇ ਹੋਣਗੇ। ਕੀ ਸਾਨੂੰ ਪ੍ਰਮਾਤਮਾ ਦੀ ਜ਼ਰੂਰਤ ਹੈ? ਜ਼ਿਆਦਾਤਰ ਲੋਕ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਹੈ ਕਿਉਂਕਿ ਉਸ ਪ੍ਰਮਾਤਮਾ ਨਾਲ ਸਾਡੇ ਜੀਵਨ ਵਿਚਲੀ ਖ਼ਾਲੀ ਥਾਂ ਭਰ ਜਾਂਦੀ ਹੈ। ਮੈਂ ਨਹੀਂ ਕਹਿ ਸਕਦਾ ਕਿ ਮੈਨੂੰ ਉਸ ਦੀ ਜ਼ਰੂਰਤ ਹੈ। ਮੈਂ ਕਈ ਵਾਰ ਮਹਿਸੂਸ ਕੀਤਾ ਹੈ ਕਿ ਦੂਸਰੇ ਲੋਕ ਜਿਸ ਚੀਜ਼ ਦੀ ਜ਼ਰੂਰਤ ਮਹਿਸੂਸ ਕਰਦੇ ਹਨ ਉਸ ਦੀ ਮੈਨੂੰ ਨਹੀਂ ਹੁੰਦੀ। ਬਹੁਤਾ ਸਮਾਂ ਮੈਂ ਪ੍ਰਮਾਤਮਾ ਦੀ ਜ਼ਰੂਰਤ ਮਹਿਸੂਸ ਨਹੀਂ ਕਰਦਾ। ਕੀ ਹਕੀਕਤ ਵਿੱਚ ਪ੍ਰਮਾਤਮਾ ਹੈ? ਬਹੁਤੇ ਲੋਕ ਕਹਿੰਦੇ ਹਨ ਕਿ ਉਹ ਹੈ। ਉਸ ਦੀ ਹੋਂਦ ਨਾ ਮੰਨਣ ਵਾਲਿਆਂ ਦੀ ਗਿਣਤੀ ਘੱਟ ਹੈ ਪਰ ਵਧ ਰਹੀ ਹੈ। ਉਨ੍ਹਾਂ ਵਿੱਚੋਂ ਮੈਂ ਇੱਕ ਹਾਂ। ਨਾਲ ਹੀ ਇਹ ਵੀ ਕਿ ਮੈਂ ਪ੍ਰਮਾਤਮਾ ਪ੍ਰਤੀ ਸਮਰਪਣ ਨੂੰ ਸਵੀਕਾਰ ਨਹੀਂ ਕਰਦਾ। ਮੈਂ ਨਹੀਂ ਕਹਿ ਸਕਦਾ ਕਿ ਜੇ ਉਹ ਜੀਵਨ ਦੀ ਸਿਰਜਣਾ, ਰਾਖ਼ੀ ਜਾਂ ਉਸ ਦਾ ਵਿਨਾਸ਼ ਕਰਨ ਵਾਲਾ ਹੈ, ਜੇ ਉਹ ਸਰਵ ਸ਼ਕਤੀਮਾਨ ਹੈ ਤਾਂ ਨਿਸ਼ਚਿਤ ਰੂਪ ਵਿੱਚ ਨਾ ਤਾਂ ਉਹ ਨਿਆਂਕਰਤਾ ਹੈ ਤੇ ਨਾ ਹੀ ਦਿਆਲ ਕਿਉਂਕਿ ਜੇ ਅਜਿਹਾ ਹੁੰਦਾ ਤਾਂ ਹਕੀਕੀ ਜੀਵਨ ਵਿੱਚ ਏਨਾ ਅਨਿਆਂ ਤੇ ਬੇਰਹਿਮੀ ਦੇਖ਼ਣ ਨੂੰ ਨਹੀਂ ਸੀ ਮਿਲਣੀ। ਸਵਰਗ, ਨਰਕ ਅਤੇ ਪੁਨਰ ਜਨਮ ਆਦਿ ਦੇ ਸਾਰੇ ਸਿਧਾਂਤ ਕੇਵਲ ਅਨੁਮਾਨ ਹੀ ਹਨ ਤੇ ਉਨ੍ਹਾਂ ਦੇ ਪੱਖ਼ ਵਿੱਚ ਥੋੜ੍ਹੇ ਜਿਹੇ ਪ੍ਰਮਾਣ ਵੀ ਨਹੀਂ ਮਿਲਦੇ।

# ਆਰਥਿਕ ਮੰਦਵਾੜਾ

ਡਾ. ਅਨੂਪ ਸਿੰਘ

ਸਮੁੱਚੀ ਅਰਥਵਿਵਸਥਾ ਵਿੱਚ ਆਰਥਿਕ ਸਰਗਰਮੀਆਂ/ਕ੍ਰਿਆਵਾਂ ਵਿੱਚ ਗਿਣਨਯੋਗ/ਵਰਨਣਯੋਗ ਗਿਰਾਵਟ/ਕਮੀ ਨੂੰ ਮੰਦਵਾੜਾ ਆਖਦੇ ਹਨ ।ਇਹ ਕਮੀ ਕਈ ਮਹੀਨੇ ਜਾਂ ਸਾਲ ਨਿਰੰਤਰ ਬਣੀ ਰਹਿੰਦੀ ਹੈ ।ਉਤਪਾਦਨ, ਰੁਜ਼ਗਾਰ, ਅਸਲ ਆਮਦਨ ਤੇ ਹੋਰ ਆਰਥਿਕ ਤੇ ਪੈਦਾਵਾਰੀ ਖੇਤਰਾਂ 'ਚ ਕਮੀ ਦੇ ਸੰਕੇਤਾਂ ਤੋਂ ਇਹ ਪ੍ਰਤੱਖ ਹੁੰਦੀ ਹੈ । ਮੰਦਵਾੜਾ, ਮੰਦੀ ਜਾਂ ਆਰਥਿਕ ਸੰਕਟ, ਪੂੰਜੀਵਾਦੀ ਵਿਵਸਥਾ ਵਿਚ ਆਰਥਿਕ ਸੰਕਲਪ ਵਜੋਂ ਉਭਰਦੇ ਹਨ ।ਜਿਵੇਂ ਕਿ ਮਾਰਕਸ ਨੇ ਕਿਹਾ ਹੈ, "ਪੂੰਜੀਵਾਦ ਆਪਣੀਆਂ ਜਨਮਜਾਤ ਅੰਦਰੂਨੀ ਵਿਰੋਧਤਾਈਆਂ ਕਾਰਨ ਕਦੇ ਵੀ ਸੰਕਟ ਮੁਕਤ ਨਹੀਂ ਹੋ ਸਕਦਾ । ਇਹ ਹਮੇਸ਼ਾ ਮਿਆਦੀ ਸੰਕਟਾਂ ਦਾ ਸ਼ਿਕਾਰ ਰਹਿੰਦਾ ਹੈ ਅਤੇ ਪੈਦਾਵਾਰੀ ਸ਼ਕਤੀਆਂ ਦਾ ਭਾਰੀ ਨੁਕਸਾਨ ਕਰਕੇ ਤੇ ਮਿਹਨਤਕਸ਼ ਲੋਕਾਂ ਲਈ ਅਥਾਹ ਮੁਸੀਬਤਾਂ ਦੀ ਦੇਣ ਦੇ ਕੇ ਹੀ ਇੱਕ ਤੋਂ ਬਾਅਦ ਦੂਜੇ ਸੰਕਟ ਵਿਚੋਂ ਬਾਹਰ ਨਿਕਲਦਾ ਹੈ । ਪੂੰਜੀਵਾਦ ਦੀਆਂ ਅਟੱਲ/ਜਮਾਂਦਰੂ ਵਿਰੋਧਤਾਈਆਂ ਵਿੱਚ ਉਤਪਾਦਨ ਦੀ ਸਮਾਜਕ ਪ੍ਰਕਿਰਤੀ ਤੇ ਉਤਪਾਦਨ ਦੇ ਲਾਭਾਂ ਨੂੰ ਹਥਿਆਉਣ ਦੇ ਵਿਅਕਤੀ ਕੇਂਦਰਤ ਜਾਂ ਨਿੱਜ ਕੇਂਦਰਤ ਸਰੂਪ ਅੰਨ੍ਹੇ ਮੁਨਾਫਿਆਂ ਦੀ ਲਾਲਸਾ, ਉਤਪਾਦਨ ਦਾ ਲੋੜ/ਮੰਗ ਅਨੁਸਾਰ ਨਾ ਹੋਣਾ ਮਨੁੱਖ ਦਾ ਸਰਬ ਪੱਖੀ ਵਿਕਾਸ ਦੇ ਏਜੰਡੇ ਉਤੇ ਨਾ ਹੋਣਾ, ਘੋੜ ਸਵਾਰ ਉਤੇ ਨਿੱਜੀ ਹਿੱਤਾਂ ਦੀ ਰਾਖੀ ਲਈ ਗੁਨਾਹ ਕਰਨ ਲਈ ਤਿਆਰ ਰਹਿਣਾ, ਮਨੁੱਖ ਹੱਥੋਂ ਮਨੁੱਖ ਦੀ ਬੇਕਿਰਕ ਲੁੱਟ, ਵੱਡੀ ਮੱਛੀ ਵਲੋਂ ਛੋਟੀ ਨੂੰ ਨਿਗਲਦੇ ਜਾਣਾ, ਇਜਾਰੇਦਾਰੀਆਂ ਦਾ ਬਨਣਾ ਤੇ ਵਧਣਾ ਫੁੱਲਣਾ ਅਤੇ ਮੂਲ ਮਾਨਵੀ ਨੈਤਿਕ ਕਦਰਾਂ ਕੀਮਤਾਂ ਦੀ ਮਿੱਟੀ ਪਲੀਤ ਹੋਣੀ ਆਦਿ ਆਦਿ । ਮਾਰਕਸ ਨੇ ਆਪਣੀ ਵਿਸ਼ਵ ਪ੍ਰਸਿੱਧ ਰਚਨਾ "ਪੂੰਜੀ" ਵਿੱਚ ਲਿਖਿਆ ਸੀ, "ਪੂੰਜੀਵਾਦੀ ਸਮਾਜ ਦੀ ਗਤੀ ਵਿਚ ਜੋ ਵਿਰੋਧਤਾਈਆਂ ਸੁਭਾਵਿਕ/ਕੁਦਰਤਨ ਤੌਰ ਤੇ ਮੌਜੂਦ ਹਨ ।ਉਹ ਅਮਲੀ ਬੁਰਜ਼ੂਆਜ਼ੀ ਦੇ ਦਿਮਾਗ ਉਪਰ ਬਹੁਤ ਧਿਆਨ ਯੋਗ ਢੰਗ ਨਾਲ ਉਸ ਮਿਆਦੀ ਚੱਕਰ ਦੀਆਂ ਤਬਦੀਲੀਆਂ ਦੇ ਰੂਪ ਵਿਚ ਪ੍ਰਭਾਵ ਪਾਉਂਦੀਆਂ ਹਨ।

ਸਮਕਾਲੀ ਆਰਥਿਕ ਤੇ ਵਿੱਤੀ ਸੰਕਟ ਦੀਆਂ ਵਿਸ਼ੇਸ਼ਤਾਈਆਂ ਵੀ ਸਰਵ ਵਿਆਪਤ ਹਨ ।ਆਰਥਿਕ ਸਰਗਰਮੀ ਦੇ ਹਰ ਖੇਤਰ ਵਿੱਚ ਖੜੋਤ ਤੇ ਗਿਰਾਵਟ ਪ੍ਰਤੱਖ ਹੈ। ਆਰਥਿਕ ਸਰਗਰਮੀ ਦੇ ਤਿੰਨੇ ਖੇਤਰਾਂ, ਖੇਤੀਬਾੜੀ, ਸਨਅਤ ਤੇ ਸੇਵਾਵਾਂ ਵਿੱਚ ਮੰਦਾ ਹੈ । ਉਤਪਾਦਨ ਘਟ ਰਿਹਾ ਹੈ । ਸਨਅਤੀ ਇਕਾਈਆਂ ਬੰਦ ਹੋ ਰਹੀਆਂ ਹਨ ਅਤੇ ਸੇਵਾਵਾਂ ਦੇ ਖੇਤਰ ਵਿੱਚ ਕਮੀ ਪ੍ਰਤੱਖ ਹੈ । ਬੈਂਕ, ਬੀਮਾ ਤੇ ਹੋਰ ਵਿੱਤੀ ਸੰਸਥਾਵਾਂ ਡੁੱਬ ਰਹੀਆਂ ਹਨ । ਸ਼ੇਅਰ ਬਾਜ਼ਾਰ ਜੋ ਕਿਸੇ ਦੇਸ਼ ਦੇ ਅਰਥਚਾਰੇ ਦੇ ਸੂਚਕ ਸੰਕੇਤ ਹਨ, ਲੁੜਕ ਰਹੇ ਹਨ । ਇਨ੍ਹਾਂ ਵਿੱਚ ਬੀਤੇ ਚਾਰ ਮਹੀਨਿਆਂ ਵਿੱਚ 50 ਪ੍ਰਤੀਸ਼ਤ ਜਾਂ ਵੱਧ ਦੀ ਗਿਰਾਵਟ ਦੇਖੀ ਗਈ ਹੈ ।ਕੁੱਲ ਘਰੇਲੂ ਉਤਪਾਦਨ ਘਟ ਰਿਹਾ ਹੈ । ਵਿਦੇਸ਼ੀ ਮੁਦਰਾ ਭੰਡਾਰ ਸੁੰਗੜ ਰਹੇ ਹਨ। ਵਿਦੇਸ਼ੀ ਨਿਵੇਸ਼ ਘਟ ਰਿਹਾ ਹੈ । ਮੁਦਰਾਵਾਂ ਦੀ ਕੀਮਤ ਘਟ ਰਹੀ ਹੈ । ਮੰਗ ਅਤੇ ਖਪਤ ਵਿੱਚ ਤਿੱਖੀਆਂ ਕਮੀਆਂ ਆ ਰਹੀਆਂ ਹਨ । ਤਾਲਾਬੰਦੀਆਂ ਤੇ ਛਾਂਟੀਆਂ ਤੇਜ਼ੀ ਨਾਲ ਵਧ ਰਹੀਆਂ ਹਨ । ਸੂਚਨਾ ਤਕਨੀਕ, ਹੋਟਲ ਤੇ ਰੈਸਟੋਰੇਂਟਾਂ, ਹਵਾਈ ਕੰਪਨੀਆਂ , ਵਿੱਤੀ ਖੇਤਰ ਆਦਿ ਵਿੱਚ ਸੇਵਾਵਾਂ ਦਾ ਖੇਤਰ ਸੁੰਗੜ ਰਿਹਾ ਹੈ । ਇਹੀ ਕੁਝ ਉਸਾਰੀ, ਆਵਾਜਾਈ, ਦੂਰ ਸੰਚਾਰ ਆਦਿ ਖੇਤਰਾਂ ਵਿਚ ਹੋ ਰਿਹਾ ਹੈ । ਪੂੰਜੀਵਾਦ ਦਾ ਵਿਸ਼ਲੇਸ਼ਣ ਸਪਸ਼ਟ ਕਰਦਾ ਹੈ ਕਿ ਜਿਉਂ ਜਿਉਂ ਇਹ ਵਿਕਸਤ ਹੁੰਦਾ ਜਾਂਦਾ ਹੈ, ਤਿਉਂ ਤਿਉਂ ਪੂੰਜੀ ਦੇ ਕੇਂਦਰਤ ਹੋਣ ਅਤੇ ਕੇਂਦਰੀਕਰਨ ਦਾ ਰੁਝਾਣ ਵਧਦਾ ਜਾਂਦਾ ਹੈ । ਮਾਰਕਸ ਨੇ ਕਿਹਾ ਸੀ ਕਿ ਕੁਝ ਸਮੇਂ ਬਾਅਦ, "ਘੱਟ ਤੋਂ ਘੱਟ ਪਰੰਤੂ ਵੱਡੇ ਤੋਂ ਵੱਡੇ ਪੂੰਜੀਪਤੀ" ਰਹਿਣਗੇ। ਇਸ ਤਰਾਂ ਪੂੰਜੀਵਾਦੀ ਵਿਵਸਥਾ ਦੌਰਾਨ ਕੇਂਦਰੀਕਰਨ ਤੇ ਇਕੱਤਰੀਕਰਨ ਦੀ ਪ੍ਰਕਿਰਿਆ ਇੱਕ ਦਮਨਕਾਰੀ ਪ੍ਰਕਿਰਿਆ ਹੁੰਦੀ ਹੈ । ਇਹੀ ਗੱਲ ਵਿਗਿਆਨਕ ਤੇ ਤਕਨੀਕੀ ਨਵ ਪਰਿਵਰਤਨ ਦੀ ਪ੍ਰਕਿਰਿਆ ਉਪਰ ਵੀ ਲਾਗੂ ਹੁੰਦੀ ਹੈ । ਇਜਾਰੇਦਾਰੀਆਂ ਦਾ ਪੈਦਾ ਹੋਣਾ ਅਤੇ ਦੈਂਤ ਆਕਾਰ ਗ੍ਰਹਿਣ ਕਰਦੇ ਜਾਣਾ ਅੱਜ ਦੇ ਪੂੰਜੀਵਾਦ ਦਾ ਪ੍ਰਮੁੱਖ ਲੱਛਣ ਹੈ । ਇਸ ਪ੍ਰਕਿਰਿਆ ਤਹਿਤ ਵਿੱਤੀ ਪੂੰਜੀ ਦਾ ਵਿਸ਼ਵੀਕਰਨ ਅਜਿਹੇ ਦੈਂਤਕਰਨ ਤੇ ਆਕਾਰ ਵਿੱਚ ਪਹੁੰਚਿਆ ਹੈ ਜਿਸ ਦੀ ਪੂੰਜੀ ਵਿਵਸਥਾ ਦੇ ਇਤਿਹਾਸ ਵਿਚ ਇਸ ਤੋਂ ਪਹਿਲਾਂ ਕਲਪਨਾ ਹੀ ਨਹੀਂ ਕੀਤੀ ਗਈ ਹੋਵੇਗੀ ।

ਪੂੰਜੀਵਾਦ ਦੇ ਵਰਤਮਾਨ ਪੜਾਅ ਦੀ ਪ੍ਰਤੱਖ ਤੇ ਵਿਲੱਖਣ ਵਿਸ਼ੇਸ਼ਤਾ ਵਿੱਤੀ ਪੂੰਜੀ (ਫਾਈਨੈਂਸ ਕੈਪੀਟਲ) ਦਾ ਵਿਸ਼ਵੀਕਰਨ ਹੈ । ਇਸ ਦੀਆਂ ਆਪਣੀਆਂ ਵਿਸ਼ੇਸ਼ਤਾਈਆਂ ਹਨ । ਇਹ ਇਸ ਨੂੰ ਉਸ ਦੌਰ ਤੋਂ ਵੱਖ ਕਰਦੀਆਂ ਹਨ ਜਦੋਂ ਕਾਮਰੇਡ ਲੈਨਿਨ ਨੇ ਮਾਰਕਸਵਾਦ ਦਾ ਵਿਸ਼ਲੇਸ਼ਣ ਪੇਸ਼ ਕੀਤਾ ਸੀ ।ਸਮਕਾਲੀ ਪ੍ਰਕਿਰਿਆ ਕੋਈ ਉਹ ਪ੍ਰਕਿਰਿਆ ਨਹੀਂ ਜਿਸ ਵਿੱਚ ਇੱਕ ਕੌਮੀ ਰਾਜ ਉਪਰ ਆਧਾਰਿਤ ਵਿੱਤੀ ਪੂੰਜੀ, ਵਿਰੋਧੀ ਸਾਮਰਾਜੀ ਦੇਸ਼ ਉੱਤੇ ਆਧਾਰਿਤ ਵਿਤੀ ਪੂੰਜੀ ਦੇ ਵਿਰੁੱਧ ਸੰਘਰਸ਼ਸ਼ੀਲ ਹੁੰਦੀ ਹੈ । ਅਸਲ ਤੇ ਅਮਲ ਵਿਚ ਹੁਣ ਵਿੱਤੀ ਪੂੰਜੀ ਕੌਮੀ ਰਾਜ ਦੀਆਂ ਸੀਮਾਵਾਂ ਤੋਂ ਉਪਰ/ਪਾਰ ਹੋ ਗਈ ਹੈ । ਇਸ ਅਵਸਥਾ ਵਿਚ ਕੌਮੀ ਰਾਜ ਦੀ ਪ੍ਰਸੰਗਕਤਾ ਤੇ ਪ੍ਰਭੂਸਤਾ ਉਹ ਨਹੀਂ ਰਹੀ ਜੋ 1990 ਵਿਆਂ ਤੋਂ ਪਹਿਲਾਂ ਸੀ । ਹੁਣ



ਵਿਤੀ ਪੂੰਜੀ ਤੇ ਸੁਤੰਤਰ ਮੰਡੀ ਦੀ ਅਰਥ ਵਿਵਸਥਾ ਕਿਸੇ ਵੀ ਕੌਮੀ ਸਰਕਾਰ ਦੁਆਰਾ ਯੋਜਨਾ ਬੱਧ, ਨਿਯਮਿਤ, ਨਿਰੀਖਣ, ਚੈਕਿੰਗ, ਜਾਂਚ ਪੜਤਾਲ ਜਾਂ ਲੇਖਾ ਜੋਖਾ ਕਰਨ ਦੀ ਕਾਰਜ ਵਿਧੀ ਨੂੰ ਨਫਰਤ ਹੀ ਨਹੀਂ ਕਰਦੀ ਸਗੋਂ ਇਸ ਦਾ ਪੂਰੀ ਸ਼ਕਤੀ ਨਾਲ ਵਿਰੋਧ ਕਰਦੀ ਹੈ । ਅੱਜ ਦੀ ਵਿੱਤੀ ਪੂੰਜੀ ਪੂਰੇ ਵਿਸ਼ਵ ਪੱਧਰ ਤੇ ਬੇਹੱਦ ਗਤੀਸ਼ੀਲ ਹੈ ਜੋ ਵਿਕਸਤ ਪੂੰਜੀਵਾਦੀ ਦੇਸ਼ਾਂ ਦੀ ਵਿੱਤੀ ਪੂੰਜੀ ਦੀ ਚੌਧਰ ਵਿੱਚ ਕਿਸੇ ਵੀ ਦੇਸ਼ ਤੋਂ ਵਿੱਤੀ ਪੂੰਜੀ ਨੂੰ ਹੂੰਝ ਕੇ ਕੱਢ ਸਕਦੀ ਹੈ । ਇਸ ਤੋਂ ਛੁੱਟ ਇਸ ਵਿੱਤੀ ਪੂੰਜੀ ਦੀ ਬਹੁਤੀ ਟੇਕ ਸੱਟਾ ਬਜਾਰੀ ਲਾਭ ਕਮਾਉਣ ਵਿਚ ਹੀ ਹੈ ਨਾ ਕਿ ਇਹ ਸਨਅਤੀ ਪੂੰਜੀ ਨਾਲ ਇੱਕ ਜੁੱਟ ਹੋ ਕੇ ਆਰਥਿਕ ਸਰਗਰਮੀਆਂ ਵਿੱਚ ਕ੍ਰਿਆਸ਼ੀਲ ਹੋਣਾ ਨਹੀਂ ਲੋਚਦੀ। ਅਸਲ ਤੇ ਅਮਲ ਵਿੱਚ ਇਹ ਪਰਜੀਵੀ ਹੈ । ਜਿਹੜੀ ਹਕੀਕੀ ਆਰਥਿਕ ਵਿਕਾਸ ਦੀ ਕੀਮਤ ਉਪਰ ਵਿਸਥਾਰ ਗ੍ਰਹਿਣ ਕਰਦੀ ਹੈ

ਇਸ ਦੀ ਇਹ ਪਰਜੀਵੀ ਪ੍ਰਕਿਰਤੀ ਹੀ ਘੱਟ ਵਿਕਾਸ ਦਰਾਂ, ਬੇਰੁਜ਼ਗਾਰੀ ਦੀ ਉੱਚੀ ਦਰ ਅਤੇ ਰੁਜ਼ਗਾਰ ਰਹਿਤ ਵਿਕਾਸ (ਜਾਬਲੈਸ ਗ੍ਰੋਥ) ਦੇ ਵਰਤਾਰੇ ਦਾ ਆਧਾਰ ਬਣਦੀ ਹੈ । ਵਿਸ਼ਵ ਵਿਆਪੀ ਸੱਟਬਾਜ਼ਾ ਨੂੰ ਖੁਸ਼ ਕਰਨ ਦੀ ਦੌੜ ਵਿੱਚ ਟੈਕਸ ਦਰਾਂ ਘੱਟ ਲਾਈਆਂ ਜਾ ਰਹੀਆਂ ਹਨ ਅਤੇ ਦੂਜੇ ਪਾਸੇ ਵਿੱਤੀ ਘਾਟਾ ਘਟਾਉਣ ਤੇ ਜ਼ੋਰ ਲੱਗ ਰਿਹਾ ਹੈ। ਇਸੇ ਕਾਰਨ ਸਰਕਾਰ ਨੂੰ ਖਰਚੇ ਘਟਾਉਣੇ ਪਏ ਹਨ ਅਤੇ ਇਸ ਰਾਹ ਤੇ ਚਲਦਿਆਂ ਘਰੇਲੂ ਮੰਗ, ਖਪਤ ਤੇ ਰੋਜ਼ਗਾਰ ਆਦਿ ਵਿੱਚ ਕਮੀ ਆ ਰਹੀ ਹੈ । ਇਸ ਸਥਿਤੀ ਵਿੱਚ ਵਿਕਸਤ ਪੂੰਜੀ ਵਾਦੀ ਦੇਸ਼, ਵਿਕਾਸਸ਼ੀਲ ਅਰਥਚਾਰਿਆਂ ਵੱਲ ਦੌੜ ਰਹੇ ਸਨ । ਇਨ੍ਹਾਂ ਦੇਸ਼ਾਂ ਉਪਰ ਨਵ ਉਦਾਰਵਾਦੀ ਪੂੰਜੀਵਾਦੀ ਵਿਸ਼ਵੀਕਰਾਂ ਨੂੰ ਠੋਸਿਆ ਗਿਆ। ਇਸ ਨਾਲ ਵਿਸ਼ਵ ਪੱਧਰ ਤੇ ਸੰਚਾਲਤ ਵਿੱਤੀ ਪੂੰਜੀ ਦੇ ਖੁੱਲ ਖੇਡਣ ਦਾ ਰਾਹ ਖੁਲ੍ਹ ਗਿਆ। ਇਹ ਕੰਮ ਸਾਮਰਾਜੀ ਸ਼ਾਸ਼ਨ ਨੇ ਮਾਧਿਅਮ ਰਾਹੀਂ ਨਹੀਂ ਕੀਤਾ ਗਿਆ ਸਗੋਂ ਵਿਕਾਸਸ਼ੀਲ ਦੇਸ਼ਾਂ ਦੇ ਅਰਥਚਾਰਿਆਂ ਨੂੰ ਅਮਰੀਕਾ ਦੀ ਅਗਵਾਈ ਹੇਠ ਜੀ-7 ਦੇ ਦੇਸ਼ਾਂ ਦੇ ਹਿੱਤਾਂ ਅਨੁਰੂਪ ਆਪਣੇ ਆਪ ਹੀ ਢਾਲਣ ਲਈ ਮਜਬੂਰ ਕੀਤਾ ਗਿਆ । ਸਾਮਰਾਜਵਾਦ, ਵਿਸ਼ਵੀਕਰਨ ਦੀ ਇਸ ਪ੍ਰਰਿਆ ਦੀ ਵਰਤੋਂ ਕਰਦਾ ਹੈ ਤਾਂ ਜੋ ਵਿਕਾਸਸ਼ੀਲ ਦੇਸ਼ਾਂ ਨੂੰ ਆਰਥਿਕ ਨੀਤੀਆਂ ਨਾਲ, ਨਵਬਸਤੀਵਾਦ ਦੇ ਫੰਦੇ ਵਿੱਚ ਫਸਾਇਆ ਜਾ ਸਕੇ ।

ਸਮਕਾਲੀ, ਆਰਥਿਕ ਤੇ ਵਿਤੀ ਸੰਕਟ ਨੂੰ ਸਮਝਣ ਲਈ ਵਿਸ਼ਵੀਕਰਨ ਦੀਆਂ ਦੋ ਮਹੱਤਵਪੂਰਨ ਵਿਸ਼ੇਸ਼ਤਾਈਆਂ ਵੱਲ ਧਿਆਨ ਕੇਂਦਰਤ ਕਰਨਾ ਪਵੇਗਾ :

ਵਿਕਸਤ ਪੂੰਜੀਵਾਦੀ ਦੇਸ਼ਾਂ ਤੇ ਵਿਕਾਸਸ਼ੀਲ ਪੂੰਜੀਵਾਦੀ ਦੇਸ਼ਾਂ ਦਰਮਿਆਨ ਅਤੇ ਕਿਸੇ ਇੱਕ ਦੇਸ਼ ਵਿੱਚ ਵੀ ਨਾਗਰਿਕਾਂ ਦਰਮਿਆਨ ਆਮਦਨਾਂ ਤੇ ਜਾਇਦਾਦਾਂ ਵਿਚਲੇ ਪਾੜੇ ਜਮੀਨ ਅਸਮਾਨ ਫਰਕ ਨਾਲੋਂ ਵੱਧਣਾ ।

ਰੋਜ਼ਗਾਰ ਰਹਿਤ ਵਿਕਾਸ ਦਾ ਵਰਤਾਰਾ । ਜਿਸ ਤਹਿਤ ਸੁਖਮ ਤੇ ਸੁਧਰੀ ਤਕਨੀਕ ਆਧਾਰਿਤ ਸਨਅਤਾਂ ਦੀ ਸਥਾਪਨਾ ਕਰਕੇ ਜੋ ਕੈਪੀਟਲ ਇਨਟੈਂਸਿਵ ਸਨਅਤਾਂ ਦੀ ਉਸਾਰੀ ਕਰਕੇ ਸੰਭਵ ਹੁੰਦਾ ਹੈ । ਜਿਸ ਤਹਿਤ ਸਨਅਤਾਂ, ਮਨੁੱਖੀ ਕਿਰਤ ਸ਼ਕਤੀ ਦੀ ਸਮਾਜਿਕ ਲੋੜਵੰਦੀ ਨੂੰ ਮੁੱਖ ਰੱਖ ਕੇ ਸਥਾਪਤ ਨਹੀਂ ਕੀਤੀਆਂ ਜਾਂਦੀਆਂ ਸਗੋਂ ਵੱਧ ਤੋਂ ਵੱਧ ਮੁਨਾਫਾ ਕਮਾਉਣਾ ਹੀ ਚਾਲਕ ਸ਼ਕਤੀ ਹੁੰਦਾ ਹੈ । ਮਨੁੱਖੀ ਸਾਧਨਾਂ ਤੇ ਸੋਮਿਆਂ ਦਾ ਸਰਬਪੱਖੀ ਵਿਕਾਸ ਕਿਸੇ ਦੇ ਚਿੱਤ ਚੇਤੇ ਵੀ ਨਹੀਂ ਰਹਿੰਦਾ । ਸਿੱਟੇ ਵਜੋਂ ਰੁਜ਼ਗਾਰਾਂ 'ਚ ਵਾਧੇ ਦੀ ਦਰ ਵਿਸ਼ਵ ਪੱਧਰ ਤੇ ਵਿਕਾਸ ਦਰ ਨਾਲੋਂ ਸਦਾ ਪਿੱਛੇ ਰਹਿੰਦੀ ਹੈ । ਖਰੀਦ ਸ਼ਕਤੀ ਘਟਦੀ ਹੈ । ਖਪਤ ਘਟਦੀ ਹੈ । ਤਿਆਰ ਮਾਲ ਵਿਕਦਾ ਨਹੀਂ । ਤਾਂ ਸਿੱਟਾ ਸੰਕਟ ਵਿਚ ਨਿਕਲਦਾ ਹੈ। ਇਸ ਸਥਿਤੀ 'ਚ ਪੂੰਜੀ ਦੇ ਦਲਾਲਾਂ ਪਾਸ ਆਪਣੇ ਲਾਭਾਂ ਨੂੰ ਕਾਇਮ ਰੱਖਣ ਲਈ ਇੱਕ ਹੀ ਰਸਤਾ ਬਚਦਾ ਹੈ ਕਿ ਲੋਕਾਂ ਦੀ ਖਰੀਦ ਸ਼ਕਤੀ ਬਣਾਈ ਰੱਖਣ ਲਈ ਖੁੱਲ੍ਹੇ ਦਿਲ ਨਾਲ ਕਰਜੇ ਦੇਣ ਪਰੰਤੂ ਇੱਕ ਪੱਧਰ ਤੇ ਆ ਕੇ ਇਹ ਕਰਜੇ ਮੋੜਨੇ ਸੰਭਵ ਨਹੀਂ ਹੁੰਦੇ । ਜਦੋਂ ਕਰਜੇ ਵੱਡੇ ਪੱਧਰ ਤੇ ਡੁੱਬਦੇ ਹਨ ਤਾਂ ਬੈਂਕ, ਬੀਮਾਂ ਤੇ ਹੋਰ ਵਿੱਤੀ ਸੰਸਥਾਵਾਂ ਡੁੱਬਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਮੰਦਵਾੜੇ ਦਾ ਦੌਰ ਸ਼ੁਰੂ ਹੋ ਜਾਂਦਾ ਹੈ ।

ਪੂੰਜੀਵਾਦੀ ਵਿਵਸਥਾ ਸੰਕਟਾਂ ਤੋਂ ਮੁਕਤ ਹੋ ਹੀ ਨਹੀਂ ਸਕਦੀ । ਵਿੱਤੀ ਪੂੰਜੀ ਦੀ ਪਰਜੀਵੀ ਪ੍ਰਕਿਰਤੀ ਅਜੋਕੇ ਸੰਕਟ ਦਾ ਆਧਾਰ ਹੈ । ਬੀਤੀ ਪੌਣੀ ਸਦੀ ਤੱਕ ਸੰਕਟ ਸੀਮਾਵਾਂ ਵਿੱਚ ਸੀ ਅਤੇ ਲਗਭਗ 80ਵਿਆਂ ਦੇ ਅਖੀਰ ਤੱਕ ਵਿੱਤੀ ਪੂੰਜੀ ਲਈ ਵਿਸ਼ਵ ਬੈਂਕ, ਅੰਤਰ ਰਾਸ਼ਟਰੀ ਮੁਦਰਾ ਕੋਸ਼ ਵਰਗੇ ਅਦਾਰੇ ਆਪਣੇ ਅਗਲੇਰੇ ਵਿਕਾਸ ਲਈ ਸਹਾਇਕ ਨਾ ਰਹੇ । ਜੋ ਵਿੱਤੀ ਪੂੰਜੀ ਬੀਤੇ ਕੁਝ ਸਾਲਾਂ ਵਿੱਚ 7 ਹਜਾਰ ਅਰਬ ਡਾਲਰ ਤੋਂ 10 ਹਜਾਰ ਅਰਬ ਡਾਲਰ ਦੀ ਹੋ ਗਈ ਹੈ। ਇਸ ਵਿੱਤੀ ਪੂੰਜੀ ਨੂੰ ਉਤਪਾਦਕ ਪੂੰਜੀ ਦੇ ਗਾਹਕ ਮਿਲਣੇ ਘਟਦੇ ਜਾ ਰਹੇ ਹਨ। ਹੁਣ ਵਿੱਤੀ ਪੂੰਜੀ ਦੋਹਰੀ ਨੀਤੀ ਅਪਨਾਉਂਦੀ ਤੇ ਲਾਗੂ ਕਰਦੀ ਹੈ । ਉਹ ਰੀਅਲ ਐਸਟੇਟ ਵਿੱਚ ਨਿਵੇਸ਼ ਕਰਨ ਲਗਦੀ ਹੈ । ਇੱਕ ਪਾਸੇ ਉਹ ਘਰ/ਮਕਾਨ/ਭਵਨ ਉਸਾਰਨ ਲਈ ਅੰਨੇਵਾਹ ਕਰਜੇ ਦਿੰਦੀ ਹੈ ਅਤੇ ਦੂਜੇ ਪਾਸੇ ਇਨ੍ਹਾਂ ਨੂੰ ਖਰੀਦਣ ਲਈ ਕਰਜੇ ਉਪਲਭਦ ਕਰਵਾਉਂਦੀ ਹੈ । ਸਿੱਟੇ ਵਜੋਂ ਬੇਬਹਾਅ ਘਰਾਂ, ਮਕਾਨਾਂ, ਭਵਨਾਂ ਦਾ ਨਿਰਮਾਣ ਹੋਇਆ ਅਤੇ ਕਰਜਾ ਪ੍ਰਾਪਤ ਕਰਨ ਵਾਲੇ ਗਾਹਕਾਂ ਦੀ ਗਿਣਤੀ ਵੀ ਵਧੀ । ਪਰ ਕਰਜੇ ਦੀਆਂ ਕਿਸ਼ਤਾਂ ਵਾਪਸ ਕਰਨ 'ਚ ਪਹਿਲਾਂ ਕੀਤੇ ਜ਼ਿਕਰ ਅਨੁਸਾਰ 2007 ਅਤੇ 2008 ਦੇ ਸਾਲਾਂ 'ਚ ਵੱਡੀਆਂ ਰੁਕਾਵਟਾਂ ਉਤਪੰਨ ਹੋਈਆਂ ਹਨ ਜਿਸ ਦਾ ਸਿੱਟਾ ਅਜੋਕੇ ਆਰਥਿਕ ਤੇ ਵਿੱਤੀ ਸੰਕਟ ਵਿੱਚ ਨਿਕਲਿਆ । ❑ ❑

# ਨਾਰਕੋ ਟੈਸਟ

ਅੱਜ ਕੱਲ੍ਹ ਮੀਡੀਆ ਵਿੱਚ ਨਾਰਕੋ ਟੈਸਟ ਦਾ ਜ਼ਿਕਰ ਆਮ ਹੈ। ਸਾਡੇ ਮਨ ਵਿੱਚ ਇਹ ਵਿਚਾਰ ਆ ਸਕਦਾ ਹੈ ਕਿ ਇਹ ਕੀ ਬਲਾ ਹੈ? ਇਸ ਦਾ ਪੂਰਾ ਨਾਂ ਨਾਰਕੋ ਅਨੈਲਸਿਸ ਹੈ। ਇਸ ਟੈਸਟ ਰਾਹੀਂ ਕਿਸੇ ਵਿਅਕਤੀ ਨੂੰ ਬੇਹੋਸ਼ੀ ਜਾਂ ਸਮਾਧੀ ਵਰਗੀ ਸਥਿਤੀ ਵਿੱਚ ਲਿਆ ਕੇ ਉਸ ਦੇ ਮਨ ਵਿਚਲੇ ਵਿਚਾਰਾਂ ਨੂੰ ਉਗਲਵਾ ਕੇ ਉਨ੍ਹਾਂ ਵਿਚਾਰਾਂ ਦਾ ਮੁਲਾਂਕਣ ਕਰੀਦਾ ਹੈ। ਇਹ ਟੈਸਟ ਮਾਹਿਰ ਡਾਕਟਰਾਂ ਅਤੇ ਮਨੋ ਵਿਗਿਆਨੀਆਂ ਦੀ ਦੇਖ-ਰੇਖ ਵਿੱਚ ਕੀਤਾ ਜਾਂਦਾ ਹੈ।

ਨਾਰਕੋ ਟੈਸਟ ਹਾਲ ਦੇ ਵਰ੍ਹਿਆਂ ਵਿੱਚ ਕਾਫ਼ੀ ਪ੍ਰਚੱਲਿਤ ਹੋ ਗਿਆ ਹੈ। ਭਾਰਤ ਦੁਨੀਆਂ ਦਾ ਇਕੱਲਾ ਮੁਲਕ ਹੈ, ਜਿੱਥੇ ਇਹ ਟੈਸਟ ਕੀਤਾ ਜਾਂਦਾ ਹੈ। ਬੰਗਲੌਰ ਵਿੱਚ ਸਥਿਤ ਫ਼ੋਰੈਂਸਿਕ ਵਿਗਿਆਨਕ ਪ੍ਰਯੋਗਸ਼ਾਲਾ ਇਸ ਟੈਸਟ ਦਾ ਮੁੱਖ ਕੇਂਦਰ ਹਨ। ਬਾਕੀ ਮੁਲਕਾਂ ਨੇ ਇਸ ਟੈਸਟ ਨੂੰ ਅਣ ਵਿਗਿਆਨਕ, ਨਾ ਭਰੋਸੇਯੋਗ, ਅਨੈਤਿਕ ਅਤੇ ਵਹਿਸ਼ੀ ਮੰਨ ਕੇ ਕੁਝ ਸਮੇਂ ਬਾਅਦ ਤਿਆਗ ਦਿੱਤਾ ਸੀ।

ਇਸ ਟੈਸਟ ਦੀ ਪ੍ਰਵਾਨਗੀ ਲਈ, ਪੁਲਿਸ ਨੂੰ ਸਿਰਫ਼ ਏਨਾ ਕਹਿਣਾ ਪੈਂਦਾ ਹੈ ਕਿ ਸ਼ੱਕੀ ਬੰਦਾ, ਪੜਤਾਲ ਦੌਰਾਨ ਸਹਿਯੋਗ ਨਹੀਂ ਦੇ ਰਿਹਾ ਅਤੇ ਅਦਾਲਤ ਨਾਰਕੋ ਟੈਸਟ ਕਰਨ ਦੀ ਇਜਾਜ਼ਤ ਦੇ ਦਿੰਦੀ ਹੈ।

ਅਸ਼ਟਾਮ ਪੇਪਰ ਘੋਟਾਲੇ ਦਾ ਦੋਸ਼ੀ ਅਬਦੁਲ ਕਰੀਮ ਤੇਲਗੀ ਪਹਿਲਾ ਵਿਅਕਤੀ ਸੀ ਜਿਸ ਨੂੰ ਨਾਰਕੋ ਟੈਸਟ ਵਿਚਦੀ ਗੁਜ਼ਰਨਾ ਪਿਆ। ਥੋੜ੍ਹਾ ਸਮਾਂ ਪਹਿਲਾਂ ਵਿਰੱਪਣ ਦੇ ਆਦਮੀਆਂ ਦਾ ਟੈਸਟ ਹੋਇਆ ਜੋ ਇਹ ਪਤਾ ਲਗਾਉਣ ਵਾਸਤੇ ਸੀ ਕਿ ਡਾਕੂਆਂ ਨੇ ਕਲਾਕਾਰ ਰਾਜ ਕੁਮਾਰ ਨੂੰ ਛੱਡਣ ਲਈ ਫਿਰੌਤੀ ਦਾ ਪੈਸਾ ਕਿੱਥੇ ਛੁਪਾਇਆ ਹੈ। ਗੋਧਰਾ ਕਾਂਡ ਦੇ ਅਪਰਾਧੀ, ਬੰਬਈ ਰੇਲ ਧਮਾਕਾ, ਨਿਠਾਰੀ ਕਾਂਡ, ਆਰੁਸ਼ੀ ਕਤਲ, ਅਬੂ ਸਲੇਮ ਅਤੇ ਮਾਲੇਗਾਂਵ ਦੀ ਦੋਸ਼ਣ ਪ੍ਰਗਿਆ ਠਾਕੁਰ ਵਰਗੇ ਕਈ ਅਜਿਹੇ ਹੋਰ ਵੀ ਹਨ ਜੋ ਇਸ ਟੈਸਟ ਵਿੱਚੋਂ ਗੁਜ਼ਰ ਚੁੱਕੇ ਹਨ।

**ਵਿਧੀ :** ਟੈਸਟ ਦੇ ਸ਼ੁਰੂ ਵਿੱਚ ਦੋਸ਼ੀ ਨੂੰ ਝੂਠ ਫੜਨ ਵਾਲੇ ਟੈਸਟ ਵਿੱਚੋਂ ਗੁਜ਼ਰਨ ਲਈ ਫੋਰੈਂਸਿਕ ਵਿਗਿਆਨਕ ਪ੍ਰਯੋਗਸ਼ਾਲਾ ਵਿੱਚ ਲਿਆਂਦਾ ਜਾਂਦਾ ਹੈ ਜਿਸ ਦੇ ਆਧਾਰ ਤੇ ਇਹ ਤਹਿ ਹੁੰਦਾ ਹੈ ਕਿ ਦੋਸ਼ੀ ਵਿਅਕਤੀ ਝੂਠ ਬੋਲ ਰਿਹਾ ਹੈ। ਇਸ ਤੋਂ ਬਾਅਦ ਦੋਸ਼ੀ ਦਾ ਬ੍ਰੇਨ ਮੈਪਿੰਗ ਟੈਸਟ ਕੀਤਾ ਜਾਂਦਾ ਹੈ ਜਿਸ ਰਾਹੀਂ ਇਹ ਸਪਸ਼ਟ ਕੀਤਾ ਜਾਂਦਾ ਹੈ ਕਿ ਸਬੰਧਤ ਵਿਅਕਤੀ ਵੱਲੋਂ ਝੂਠ ਬੋਲਿਆ ਜਾ ਰਿਹਾ ਹੈ। ਇਸ ਉਪਰੰਤ ਤੀਸਰਾ ਟੈਸਟ ਨਾਰਕੋ ਅਨੈਲਸਿਸ ਹੁੰਦਾ ਹੈ ਜਿਸ ਰਾਹੀਂ ਇਹ ਪਤਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਉਸ ਵਿਅਕਤੀ ਵੱਲੋਂ ਕੀ-ਕੀ ਝੂਠ ਬੋਲਿਆ ਗਿਆ ਭਾਵ ਕਿਹੜੀਆਂ-ਕਿਹੜੀਆਂ ਸੂਚਨਾਵਾਂ ਆਪਣੇ ਮਨ ਵਿੱਚ ਛੁਪਾਈਆਂ ਹਨ। ਦੋਸ਼ੀ ਨੂੰ ਡਾਕਟਰ ਤੋਂ ਤਸਦੀਕ ਕਰਵਾਇਆ ਜਾਂਦਾ ਹੈ ਕਿ ਉਹ ਨਾਰਕੋ ਟੈਸਟ ਕਰਵਾਉਣ ਦੇ ਯੋਗ ਹੈ। ਸਹਿਮਤੀ ਵਾਲੇ ਫ਼ਾਰਮ ਤੇ ਦਸਤਖ਼ਤ ਕਰਵਾਉਣ ਤੋਂ ਬਾਅਦ ਦੋਸ਼ੀ ਨੂੰ ਖ਼ੂਨ ਵਾਲੀ ਨਾੜੀ ਰਾਹੀਂ ਪੈਂਟੋਥਲ ਸੋਡੀਅਮ ਨਾਂ ਦੀ ਬੇਹੋਸ਼ੀ ਵਾਲੀ ਦਵਾਈ ਦਿੱਤੀ ਜਾਂਦੀ ਹੈ। ਆਮ ਕਰਕੇ ਸਾਰੇ ਟੈਸਟ ਦੌਰਾਨ ਦੋਸ਼ੀ ਨੂੰ ਪੰਜ ਤੋਂ ਦਸ ਵਾਰ ਬੇਹੋਸ਼ੀ ਦੀ ਦਵਾਈ ਦਿੱਤੀ ਜਾਂਦੀ ਹੈ। ਟੈਸਟ ਦੌਰਾਨ ਬੇਹੋਸ਼ੀ ਦੀ ਡੂੰਘਾਈ ਦਾ ਵੀ ਨਿਰੀਖਣ ਕੀਤਾ ਜਾਂਦਾ ਹੈ ਤੇ ਉਸ ਦੀ ਹੋਸ਼ ਪ੍ਰਤੀ ਜਾਗਰੂਕਤਾ ਨੂੰ ਵੀ ਨਾਪਿਆ ਜਾਂਦਾ ਹੈ। ਦਿਲ ਦੀ ਧੜਕਣ ਅਤੇ ਬਲੱਡ ਪ੍ਰੈਸ਼ਰ ਦਾ ਨਾਲ-ਨਾਲ ਨਿਰੀਖਣ ਹੁੰਦਾ ਹੈ।

ਇਸ ਮੌਕੇ ਤੇ ਟੈਸਟ ਦਾ ਸਭ ਤੋਂ ਮਹੱਤਵਪੂਰਨ ਤੇ ਗੰਭੀਰ ਹਿੱਸਾ ਸ਼ੁਰੂ ਹੁੰਦਾ ਹੈ। ਮਨੋਵਿਗਿਆਨੀ, ਦੋਸ਼ੀ ਤੋਂ ਉਨ੍ਹਾਂ ਸੁਆਲਾਂ ਦੇ ਜਵਾਬ ਪੁੱਛਦਾ ਹੈ ਜੋ ਪਹਿਲਾਂ ਤੋਂ ਹੀ ਤਫ਼ਤੀਸ਼ੀ ਅਧਿਕਾਰੀ ਨਾਲ ਮਿਲ ਕੇ ਤਿਆਰ ਕੀਤੇ ਹੁੰਦੇ ਹਨ। ਸੁਆਲਾਂ ਦੇ ਦੋ ਸੈੱਟ ਹੁੰਦੇ ਹਨ ਪਹਿਲੇ ਸੈੱਟ ਵਿੱਚ ਕੁਝ ਆਮ ਸੁਆਲ ਹੁੰਦੇ ਹਨ ਜਿਨ੍ਹਾਂ ਦੇ ਜਵਾਬਾਂ ਬਾਰੇ ਕੋਈ ਝਗੜਾ ਜਾਂ ਸ਼ੱਕ ਨਹੀਂ ਹੁੰਦਾ ਜਿਵੇਂ ਨਾਂ, ਜਨਮ ਅਸਥਾਨ, ਮਾਤਾ ਪਿਤਾ ਦਾ ਨਾਂ ਆਦਿ। ਦੂਜੇ ਸੈੱਟ ਵਿੱਚ ਦੋਸ਼ੀ ਨਾਲ ਸਬੰਧਤ ਸੁਆਲ ਹੁੰਦੇ ਹਨ। ਜਦੋਂ ਦੋਸ਼ੀ ਸਮਾਧੀ ਵਰਗੀ ਹਾਲਤ ਵਿੱਚ ਆ ਜਾਂਦਾ ਹੈ ਤਾਂ ਮਨੋਵਿਗਿਆਨੀ ਵੱਲੋਂ ਉਸ ਨੂੰ ਦੂਜੇ ਸੈੱਟ ਵਾਲੇ ਸੁਆਲ ਕੀਤੇ ਜਾਂਦੇ ਹਨ।

ਆਮ ਹਾਲਤਾਂ ਵਿੱਚ ਦੋਸ਼ੀ ਵਿਅਕਤੀ ਸਪਸ਼ਟ ਤੌਰ ਤੇ ਬੋਲਣਾ ਸ਼ੁਰੂ ਕਰ ਦਿੰਦਾ ਹੈ ਅਤੇ ਬਿਨਾਂ ਕਿਸੇ ਰੁਕਾਵਟ ਤੋਂ ਸੁਆਲਾਂ ਦੇ ਜਵਾਬ ਦਿੰਦਾ ਹੈ। ਦੋਸ਼ੀ ਨੂੰ ਅਕਸਰ ਹੀ ਨੀਂਦ ਦੇ ਝੋਕੇ ਆ ਜਾਂਦੇ ਹਨ, ਜਿਸ ਦੌਰਾਨ ਤਫ਼ਤੀਸ਼ੀ ਵੱਲੋਂ ਉਸ ਨੂੰ ਜਗਾਉਣ ਲਈ ਉਸ ਦੀਆਂ ਗੱਲ੍ਹਾਂ ਅਤੇ ਚਿਹਰੇ ਦੇ ਬਾਕੀ ਹਿੱਸੇ ਨੂੰ ਥਪਥਪਾਇਆ ਜਾਂਦਾ ਹੈ। ਇਸ ਸਾਰੀ ਕਾਰਵਾਈ ਦੀ ਵੀਡੀਓ ਰਿਕਾਰਡਿੰਗ ਕੀਤੀ ਜਾਂਦੀ ਹੈ। ਸਿਹਤ ਨਾਲ ਸਾਰੇ ਪੱਖਾਂ ਦਾ ਨਿਰੀਖਣ ਲਗਾਤਾਰ ਜਾਰੀ ਰਹਿੰਦਾ ਹੈ ਅਤੇ ਸੰਕਟ ਵਾਲੀ ਸਥਿਤੀ ਆਉਣ ਤੇ ਟੈਸਟ ਨੂੰ ਵਿਚਕਾਰ ਵੀ ਛੱਡ ਦਿੱਤਾ ਜਾਂਦਾ ਹੈ।



**ਵਿਰੋਧ :** ਮਨੁੱਖੀ ਅਧਿਕਾਰਾਂ ਦੀ ਰਾਖੀ ਵਾਲੇ ਕਾਰਕੁੰਨਾਂ ਨੇ ਨਾਰਕੋ ਟੈਸਟ ਨੂੰ ਤਸੀਹੇ ਦੇਣ ਵਾਲੀ ਵਿਧੀ ਗਰਦਾਨਿਆ ਹੈ। ਮੁੰਬਈ ਸਥਿਤ ਨੈਤਿਕਤਾ ਮਾਹਿਰ ਡਾ. ਅਮਰ ਜੇਸਾਨੀ ਅਨੁਸਾਰ ਸੰਯੁਕਤ ਰਾਸ਼ਟਰ ਵੱਲੋਂ ਦਿੱਤੇ ਤਸੀਹੇ ਦੀ ਪ੍ਰੀਭਾਸ਼ਾ ਅਨੁਸਾਰ ਇਸ ਦੇ ਚਾਰ ਤੱਤ ਹੁੰਦੇ ਹਨ : ਸਰੀਰਕ ਤਕਲੀਫ਼, ਬੇਇਜ਼ਤੀ, ਜਾਣ ਬੁੱਝ ਕੇ ਦਿੱਤਾ ਕਸ਼ਟ ਅਤੇ ਜੁਰਮ ਦਾ ਇਕਬਾਲ। ਨਾਰਕੋ ਟੈਸਟ ਇਨ੍ਹਾਂ ਚਾਰੇ ਤੱਤਾਂ ਨੂੰ ਪੂਰਾ ਕਰਦਾ ਹੈ।

ਸੰਸਾਰ ਸਿਹਤ ਸੰਸਥਾ, ਜਿਸ ਦਾ ਭਾਰਤ ਵੀ ਮੈਂਬਰ ਹੈ ਵੱਲੋਂ ਇਸ ਦੇ 1975 ਦੇ ਟੋਕੀਓ ਘੋਸ਼ਣਾ ਪੱਤਰ ਰਾਹੀਂ ਡਾਕਟਰਾਂ ਵੱਲੋਂ ਕਿਸੇ ਵੀ ਤਸੀਹੇ ਦੇਣ ਵਾਲੀ ਕਾਰਵਾਈ ਵਿੱਚ ਸ਼ਾਮਲ ਹੋਣ ਉੱਤੇ ਜਾਂ ਅਜਿਹੀ ਕਿਸੇ ਵੀ ਕਾਰਵਾਈ ਨੂੰ ਕੋਈ ਵੀ ਸਹਾਇਤਾ ਦੇਣ ਤੇ ਰੋਕ ਲਗਾਈ ਹੋਈ ਹੈ। ਸਾਬਕਾ ਪੁਲਿਸ ਅਧਿਕਾਰੀ ਬੀਬੀ ਕਿਰਨ ਬੇਦੀ ਦਾ ਕਹਿਣਾ ਹੈ ਕਿ ਨਾਰਕੋ ਟੈਸਟ ਤਫ਼ਤੀਸ਼ ਲਈ ਵਧੀਕ ਸੰਦ ਤਾਂ ਹੋ ਸਕਦਾ ਹੈ ਪਰ ਮੁੱਖ ਸੰਦ ਨਹੀਂ ਭਾਵ ਨਾਰਕੋ ਟੈਸਟ ਤੇ ਸਾਰੀ ਤਫ਼ਤੀਸ਼ ਹੀ ਨਿਰਭਰ ਨਹੀਂ ਕੀਤੀ ਜਾ ਸਕਦੀ। ਹਾਲੇ ਤੱਕ ਅਦਾਲਤਾਂ ਨੇ ਵੀ ਇਸ ਨੂੰ ਬਤੌਰ ਸਬੂਤ ਪ੍ਰਵਾਨ ਨਹੀਂ ਕੀਤਾ। ਬੇਸ਼ੱਕ ਬੇਦੀ ਇਸ ਟੈਸਟ ਨੂੰ ਇੱਕ ਤਸੀਹਾ ਦੇਣ ਦੀ ਵਿਧੀ ਸਮਝਣ ਨਾਲ ਸਹਿਮਤ ਨਹੀਂ ਹੈ। 57 ਸਾਲਾ ਲੀਨਾ ਤੇ ਉਸ ਦੀ 27 ਸਾਲਾ ਬੇਟੀ ਨੂੰ ਕਤਲ ਦੇ ਜੁਰਮ ਵਿੱਚ ਅਦਾਲਤ ਨੇ ਦੋਸ਼ੀ ਨੂੰ ਸਜ਼ਾਏ ਮੌਤ ਦਿੱਤੀ ਸੀ ਜਿਸ ਦੇ ਖਿਲਾਫ਼ ਬੰਬੇ ਹਾਈ ਕੋਰਟ ਵਿੱਚ ਸੁਣਵਾਈ ਦੌਰਾਨ, ਦੋਸ਼ੀ ਦੇ ਵਕੀਲ ਨੇ ਬਹਿਸ ਦੌਰਾਨ ਤਫ਼ਤੀਸ਼ੀ ਏਜੰਸੀ ਵੱਲੋਂ ਦੋਸ਼ੀ ਦੇ ਨਾਰਕੋ ਟੈਸਟ ਦੀ ਰਿਪੋਰਟ ਨੂੰ ਪੇਸ਼ ਕਰਨ ਵਾਸਤੇ ਕਿਹਾ ਸੀ ਜੋ ਕਿ ਅਦਾਲਤ ਵਿੱਚ ਪੇਸ਼ ਨਹੀਂ ਕੀਤੀ ਗਈ। ਜ਼ਿਕਰਯੋਗ ਹੈ ਕਿ ਦੋਸ਼ੀ ਦਾ ਨਾਰਕੋ ਟੈਸਟ ਕਰਵਾਉਣ ਦੀ ਮਨਜ਼ੂਰੀ ਲਈ ਤਫ਼ਤੀਸ਼ੀ ਏਜੰਸੀ ਨੇ ਪੂਰਾ ਜ਼ੋਰ ਲਗਾਇਆ ਸੀ।

ਸੀ.ਬੀ.ਆਈ. ਨੇ 1977 ਵਿੱਚ ਸੰਯੁਕਤ ਰਾਸ਼ਟਰ ਦੀ ਸੈਨੇਟ ਵਿਖੇ ਸੁਣਵਾਈ ਦੌਰਾਨ ਮੰਨਿਆ ਸੀ ਕਿ ਇਹ ਟੈਸਟ ਕੋਈ ਜਾਦੂ ਸ਼ਕਤੀ ਨਹੀਂ ਹੈ ਜਿਵੇਂ ਕਿ ਆਮ ਧਾਰਨਾ ਬਣੀ ਹੈ ਕਿ ਇਹ ਸੱਚ ਨੂੰ ਬਾਹਰ ਕੱਢਣ ਵਾਲਾ ਟੈਸਟ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਜੋ ਕੁਝ ਸ਼ੱਕੀ ਵਿਅਕਤੀ ਵੱਲੋਂ ਦੱਸਿਆ ਗਿਆ ਹੁੰਦਾ ਹੈ ਉਹ ਭਰਮਾਊ ਭੁਲੇਖੇ ਖੜ੍ਹੇ ਕਰਨ ਵਾਲਾ ਅਤੇ ਦਿਸ਼ਾਹੀਣ ਸ਼ੱਕਾਂ ਦੇ ਪ੍ਰਗਟਾਵੇ ਵੀ ਹੋ ਸਕਦੇ ਹਨ। ਮਨੋਰੋਗ ਮਾਹਿਰ ਡਾ. ਅਨਿਰੁੱਧ ਕੇ.ਕਾਲਾ ਦਾ ਕਹਿਣਾ ਹੈ ਕਿ ਨਾਰਕੋ ਟੈਸਟ ਉਨ੍ਹਾਂ ਲੋਕਾਂ ਉੱਤੇ ਕਦੇ-ਕਦੇ ਕਾਮਯਾਬ ਹੁੰਦਾ ਹੈ ਜੋ ਕਦੇ-ਕਦੇ ਸੱਚ ਬੋਲ ਦਿੰਦੇ ਹਨ ਪਰ ਜਿਹੜੇ ਝੂਠ ਬੋਲਣ ਲਈ ਦ੍ਰਿੜ੍ਹ ਹੁੰਦੇ ਹਨ ਉਹ ਟੈਸਟ ਦੌਰਾਨ ਵੀ ਝੂਠ ਬੋਲਦੇ ਹਨ।

**ਟੈਸਟ ਪੱਖੀ :** ਨਾਰਕੋ ਟੈਸਟ ਨੂੰ ਤਸੀਹੇ ਨਾਲ ਜੋੜਨ ਤੇ ਟਿੱਪਣੀ ਕਰਦਿਆਂ ਫੋਰੈਂਸਿਕ ਵਿਗਿਆਨਕ ਪ੍ਰਯੋਗਸ਼ਾਲਾ ਦੇ ਨਿਰਦੇਸ਼ਕ ਡਾ. ਬੀ.ਐੱਮ. ਮੋਹਨ ਨੇ ਕਿਹਾ ਕਿ ਜੇਕਰ ਇਹ ਤਸੀਹਾ ਹੈ ਤਾਂ ਮਨੋਚਿਕਤਸਕਾਂ ਨੂੰ ਕਹੋ ਕਿ ਉਹ ਮਨੋਚਿਕਤਸਾ ਦਾ ਕੰਮ ਬੰਦ ਕਰ ਦੇਣ। ਇਸ ਸੁਆਲ ਦੇ ਜਵਾਬ ਵਿੱਚ ਕਿ ਕੀ ਇਹ ਟੈਸਟ ਡਾਕਟਰੀ ਤੌਰ ਤੇ ਖ਼ਤਰੇ ਵਾਲੀ ਕਿਰਿਆ ਹੈ ਤਾਂ ਉਨ੍ਹਾਂ ਦਾ ਕਹਿਣਾ ਸੀ ਕਿ ਇਸ ਵਿੱਚ ਬਿਲਕੁਲ ਜੋਖ਼ਮ ਨਹੀਂ ਹੈ ਅਤੇ ਉਨ੍ਹਾਂ ਨੇ ਇਸ ਟੈਸਟ ਵਿੱਚ ਸ਼ਾਮਲ ਹੋਣ ਨੂੰ ਬਿਲਕੁਲ ਵੀ ਅਨੈਤਿਕ ਨਹੀਂ ਮੰਨਿਆ। ਇੱਕ ਜਾਣਕਾਰੀ ਮੁਤਾਬਕ ਹੁਣ ਤੱਕ 700-800 ਬੰਦਿਆਂ ਤੇ ਇਸ ਟੈਸਟ ਦੀ ਵਰਤੋਂ ਕੀਤੀ ਜਾ ਚੁੱਕੀ ਹੈ ਜਿਨ੍ਹਾਂ ਵਿੱਚੋਂ 25 ਪ੍ਰਤੀਸ਼ਤ ਸ਼ੱਕੀ ਵਿਅਕਤੀਆਂ ਨੂੰ ਨਿਰਦੋਸ਼ ਘੋਸ਼ਿਤ ਕੀਤਾ ਗਿਆ ਹੈ। ਡਾ. ਮੋਹਨ ਨੇ ਜ਼ੋਰ ਦੇ ਕੇ ਕਿਹਾ ਕਿ ਇਸ ਤਕਨੀਕ ਨੂੰ ਪਹਿਲਾਂ ਹੀ ਮਾਨਤਾ ਮਿਲ ਚੁੱਕੀ ਹੈ। ਇਸ ਤਕਨੀਕ ਰਾਹੀਂ ਇਕੱਤਰ ਕੀਤੀ ਜਾਣਕਾਰੀ ਨੂੰ ਅਦਾਲਤਾਂ ਵਿੱਚ ਪੇਸ਼ ਕੀਤਾ ਗਿਆ ਹੈ ਜਿੱਥੇ ਟੈਸਟ ਕਰਨ ਵਾਲਿਆਂ ਦੀ ਜ਼ਿਰਹਾ ਵੀ ਹੋਈ। ਡਾ. ਮੋਹਨ ਦਾ ਕਹਿਣਾ ਹੈ ਕਿ ਉਹ ਇਸ ਟੈਸਟ ਨੂੰ ਹੋਰ ਮਿਆਰੀ ਬਨਾਉਣਗੇ।

**ਆਲੋਚਨਾ :** ਕਾਨੂੰਨਦਾਨਾਂ ਦਾ ਕਹਿਣਾ ਹੈ ਕਿ ਜੇਕਰ ਇਹ ਤਕਨੀਕ ਠੋਸ ਵੀ ਹੋਵੇ ਤਾਂ ਵੀ ਇਹ ਵਿਅਕਤੀ ਦੇ ਆਪਣੇ ਆਪ ਨੂੰ ਦੋਸ਼ੀ ਠਹਿਰਾਉਣ ਦੇ ਖਿਲਾਫ਼ ਸੰਵਿਧਾਨਕ ਅਧਿਕਾਰਾਂ ਅਤੇ ਜਮਹੂਰੀ ਆਜ਼ਾਦੀਆਂ ਦੀ ਉਲੰਘਣਾ ਹੈ। ਬੰਗਲੌਰ ਦੇ ਵਕੀਲ ਬੀ.ਵੈਂਕਟੇਸ਼ ਦਾ ਕਹਿਣਾ ਹੈ, ਕਿਸੇ ਵੀ ਵਿਅਕਤੀ ਨੂੰ ਆਪਣੇ ਆਪ ਦੇ ਵਿਰੁੱਧ ਗਵਾਹੀ ਦੇਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ ਪਰ ਨਾਰਕੋ ਟੈਸਟ ਨੇ ਇਸ ਅਧਿਕਾਰ ਨੂੰ ਖ਼ਤਮ ਕਰਕੇ ਰੱਖ ਦਿੱਤਾ ਹੈ। ਉੱਪਰੋਂ ਦੁੱਖ ਦੀ ਗੱਲ ਇਹ ਹੈ ਕਿ ਅਦਾਲਤਾਂ ਵੀ ਇਸ ਨੂੰ ਮਨਜ਼ੂਰੀ ਦੇ ਰਹੀਆਂ ਹਨ। ਮਦਰਾਸ ਦੀ ਉੱਚ ਅਦਾਲਤ ਦੇ ਦਿਨੇਸ਼ ਡਾਲਮੀਆ ਬਨਾਮ ਸਰਕਾਰ ਵਾਲੇ ਸਾਲ 2006 ਵਿੱਚ ਕੀਤੇ ਇੱਕ ਫ਼ੈਸਲੇ ਨੂੰ ਆਮ ਤੌਰ ਤੇ ਇਹ ਦਰਸਾਉਣ ਲਈ ਵਰਤਿਆ ਜਾ ਰਿਹਾ ਹੈ ਕਿ ਇਹ ਟੈਸਟ ਜ਼ਬਰਦਸਤੀ ਗਵਾਹੀ ਦੇਣ ਵਾਲਾ ਨਹੀਂ ਹੈ। ਇਸ ਕੇਸ ਵਿੱਚ ਅਦਾਲਤ ਨੇ ਇਹ ਕਿਹਾ ਹੈ ਕਿ ਦੋਸ਼ੀ ਨੂੰ ਉਸ ਦੀ ਮਰਜ਼ੀ ਦੇ ਖਿਲਾਫ਼ ਹੀ ਟੈਸਟ ਲਈ ਪ੍ਰਯੋਗਸ਼ਾਲਾ ਵਿੱਚ ਲਿਜਾਇਆ ਗਿਆ ਸੀ ਪਰ ਟੈਸਟ ਦੌਰਾਨ ਉਸ ਵੱਲੋਂ ਕੀਤਾ ਗਿਆ ਇਜ਼ਹਾਰ ਉਸ ਨੇ ਆਪਣੀ ਮਰਜ਼ੀ ਨਾਲ ਹੀ ਕੀਤਾ ਹੁੰਦਾ ਹੈ। ਮੁੰਬਈ, ਗੁਜਰਾਤ ਅਤੇ ਕੇਰਲਾ ਦੀਆਂ ਉੱਚ ਅਦਾਲਤਾਂ ਨੇ ਵੀ ਨਾਰਕੋ ਟੈਸਟ ਸਬੰਧੀ ਅਜਿਹੀਆਂ ਟਿੱਪਣੀਆਂ ਕੀਤੀਆਂ ਹਨ। ਟੈਸਟ ਦੇ ਹੱਕ ਅਤੇ ਵਿਰੋਧ ਵਿੱਚ ਦਿੱਤੀਆਂ ਜਾ ਰਹੀਆਂ ਦਲੀਲਾਂ ਦੇ ਪ੍ਰਸੰਗ ਵਿੱਚ ਮਾਹਿਰਾਂ ਨੂੰ ਹੋਰ ਸੋਚਣ ਦੀ ਲੋੜ ਹੈ।

( ਐਡਵੋਕੇਟ ਹਰਿੰਦਰ ਲਾਲੀ, ਹਰਮਿੰਦਰ ਹੈਪੀ, ਜੌਹਨ ਵਿੱਜ)
94174-23031

# ਜਾਸੂਸੀ ਤੋਂ ਪੁਲਾੜ ਤੱਕ

ਵਿਨੇ ਬੀ. ਕਾਂਬਲੇ

ਅੱਜ ਤੋਂ ਤਕਰੀਬਨ ਚਾਰ ਸਦੀਆਂ ਪਹਿਲਾਂ 1609 ਵਿੱਚ ਜਦੋਂ ਗੈਲੀਲੀਓ ਨੇ ਘਰ ਬਣਾਈ ਦੂਰਬੀਨ ਦਾ ਰੁਖ਼ ਚੰਦਰਮਾ, ਗ੍ਰਹਿਆਂ ਅਤੇ ਤਾਰਿਆਂ ਵੱਲ ਕੀਤਾ ਤਾਂ ਖ਼ਗੋਲ ਵਿਗਿਆਨ ਦਾ ਸਰੂਪ ਹੀ ਬਦਲ ਗਿਆ। ਲੇਕਿਨ ਗੈਲੀਲੀਓ ਨੇ ਦੂਰਬੀਨ ਦੀ ਖ਼ੋਜ ਖ਼ੁਦ ਨਹੀਂ ਕੀਤੀ ਸੀ। ਦੂਰਬੀਨ ਦੀ ਖ਼ੋਜ ਦਾ ਸਿਹਰਾ ਜਰਮਨ ਵਿਗਿਆਨੀ ਨੂੰ ਜਾਂਦਾ ਹੈ। ਦਿਲਚਸਪ ਗੱਲ ਇਹ ਹੈ ਕਿ ਇਸ ਵਿਗਿਆਨੀ ਨੇ ਆਪਣੀ ਦੂਰਬੀਨ ਤਾਰਿਆਂ ਵੱਲ ਕਦੇ ਵੀ ਨਹੀਂ ਘੁਮਾਈ ਸੀ। ਉਸ ਨੂੰ ਲਗਦਾ ਸੀ ਕਿ ਉਸ ਦੀ ਬਣਾਈ ਦੂਰਬੀਨ ਦੀ ਵਰਤੋਂ ਮੁੱਖ ਤੌਰ ਤੇ ਸਮੁੰਦਰੀ ਯਾਤਰੀਆਂ ਅਤੇ ਫ਼ੌਜਾਂ ਦੀ ਜਾਸੂਸੀ ਵਾਸਤੇ ਕੀਤੀ ਜਾਵੇਗੀ। 1608 ਵਿੱਚ ਇਸ ਵਿਗਿਆਨੀ ਨੇ ਦੇਖਿਆ ਕਿ ਉੱਤਲ ਅਤੇ ਅਵਤਲ ਲੈਂਜ਼ਾਂ ਰਾਹੀਂ ਇਕੱਠਿਆਂ ਦੇਖਣ ਨਾਲ ਦੂਰ ਦੀਆਂ ਚੀਜ਼ਾਂ ਨੇੜੇ ਅਤੇ ਵੱਡੀਆਂ ਵਿਖਾਈ ਦਿੰਦੀਆਂ ਹਨ ਪਰ ਇਸ ਵਾਸਤੇ ਦੋਵੇਂ ਲੈਂਜ਼ ਇੱਕ ਨਿਸ਼ਚਿਤ ਦੂਰੀ ਤੇ ਹੀ ਰੱਖੇ ਜਾਣੇ ਜ਼ਰੂਰੀ ਹਨ। ਇਸ ਤਰ੍ਹਾਂ ਇੱਕ ਜਾਸੂਸੀ ਯੰਤਰ ਦੇ ਰੂਪ ਵਿੱਚ ਦੂਰਬੀਨ ਦੀ ਖ਼ੋਜ ਹੋਈ। ਸਰਕਾਰ ਨੇ ਦੂਰਬੀਨ ਦਾ ਪੇਟੈਂਟ ਉਸ ਵਿਗਿਆਨੀ ਦੇ ਨਾਂ ਨਹੀਂ ਕੀਤਾ ਕਿਉਂਕਿ ਉਸੇ ਹੀ ਸਮੇਂ ਉਸ ਦੇ ਇੱਕ ਵਿਰੋਧੀ ਨੇ ਵੀ ਦੂਰਬੀਨ ਦੀ ਖ਼ੋਜ ਦਾ ਦਾਅਵਾ ਕਰ ਦਿੱਤਾ ਸੀ। ਇਹ ਵਿਵਾਦ ਕਦੇ ਵੀ ਸੁਲਝ ਨਾ ਸਕਿਆ ਅਤੇ ਅੱਜ ਵੀ ਦੂਰਬੀਨ ਦੇ ਖ਼ੋਜ ਕਰਤਾ ਦਾ ਨਾਂ ਇੱਕ ਭੇਦ ਬਣਿਆ ਹੋਇਆ ਹੈ। ਇਸ ਨਵੀਂ ਖ਼ੋਜ ਦੀ ਖਬਰ ਤੇਜੀ ਨਾਲ ਯੂਰਪ ਵਿੱਚ ਫ਼ੈਲ ਗਈ। ਇਟਲੀ ਬੈਠੇ ਗੈਲੀਲੀਓ ਨੇ ਵੀ ਦੂਰਬੀਨ ਬਾਰੇ ਸੁਣਿਆ ਅਤੇ ਉਸ ਨੇ ਖ਼ੁਦ ਦੂਰਬੀਨ ਬਣਾਉਣ ਦਾ ਫ਼ੈਸਲਾ ਕੀਤਾ। ਦੂਰਬੀਨ ਦੀ ਬਣਤਰ ਬਾਰੇ ਸੁਣੀ ਸੁਣਾਈ ਜਾਣਕਾਰੀ ਦੇ ਆਧਾਰ ਤੇ ਜੁਲਾਈ 1609 ਵਿੱਚ ਉਸ ਨੇ ਇੱਕ ਦੂਰਬੀਨ ਬਣਾ ਲਈ। ਇਹ ਦੂਰਬੀਨ ਕਿਸੇ ਵਸਤੂ ਨੂੰ ਤਿੰਨ ਗੁਣਾਂ ਵੱਡਾ ਕਰਕੇ ਵਿਖਾ ਸਕਦੀ ਸੀ। ਇਸ ਤੋਂ ਕਰੀਬ 1 ਮਹੀਨੇ ਬਾਅਦ 8 ਗੁਣਾਂ ਵੱਡਾ ਕਰਕੇ ਵਿਖਾਉਣ ਵਾਲੀ ਦੂਰਬੀਨ ਉਸ ਨੇ ਵੀਨਸ ਸ਼ਹਿਰ ਦੀ ਸੈਨੇਟ ਨੂੰ ਭੇਂਟ ਕੀਤੀ। ਉਸ ਦੁਆਰਾ ਬਣਾਈਆਂ ਗਈਆਂ ਦੂਰਬੀਨਾਂ ਬਜ਼ਾਰ ਵਿੱਚ ਮਿਲਣ ਵਾਲੀਆਂ ਦੂਰਬੀਨਾਂ ਤੋਂ ਕਈ ਗੁਣਾ ਵਧੀਆ ਸਨ। ਨਵੰਬਰ 1609 ਵਿੱਚ ਗੈਲੀਲੀਓ ਨੇ ਕਿਸੇ ਵਸਤੂ ਨੂੰ ਵੀਹ ਗੁਣਾ ਵੱਡਾ ਕਰਕੇ ਵਿਖਾਉਣ ਵਾਲੀ ਦੂਰਬੀਨ ਨੂੰ ਚੰਦਰਮਾ, ਤਾਰਿਆਂ ਤੇ ਗ੍ਰਹਿਆਂ ਵੱਲ ਘੁਮਾਇਆ। ਉਸ ਨੇ ਜੋ ਕੁਝ ਦੇਖਿਆ, ਉਸ ਨਾਲ 17ਵੀਂ ਸਦੀ ਦੇ ਯੂਰਪ ਵਿੱਚ ਅਕਾਸ਼ੀ ਪਿੰਡਾਂ ਬਾਰੇ ਦਿਲਚਸਪੀ ਤੇ ਉਤੇਜਨਾ ਫ਼ੈਲ ਗਈ।

ਇਹ ਸਹੀ ਹੈ ਕਿ ਦੂਰਬੀਨ ਬਣਾਉਣ ਵਾਲਾ ਗੈਲੀਲੀਓ ਪਹਿਲਾ ਆਦਮੀ ਨਹੀਂ ਸੀ ਪਰ ਸਿਰਫ਼ ਸਮੁੰਦਰੀ ਜਹਾਜ਼ਾਂ ਜਾਂ ਯੁੱਧ ਵਿੱਚ ਫ਼ੌਜੀ ਟੁਕੜੀਆਂ ਨੂੰ ਦੂਰੋਂ ਦੇਖ ਸਕਣ ਵਾਲੇ ਕੰਮ ਤੋਂ ਹਟ ਕੇ ਆਕਾਸ਼ ਵਿਚਲੇ ਤਾਰਿਆਂ ਆਦਿ ਦਾ ਨਿਰੀਖ਼ਣ ਕਰਨ ਦਾ ਵਿਚਾਰ ਸਭ ਤੋਂ ਪਹਿਲਾਂ ਗੈਲੀਲੀਓ ਨੂੰ ਹੀ ਆਇਆ। ਅਰਸਤੂ ਦੇ ਸਮੇਂ ਤੋਂ ਖ਼ਗੋਲ ਵਿਗਿਆਨੀਆਂ ਦਾ ਚੰਦਰਮਾ ਦੀ ਸਤ੍ਹਾ ਨੂੰ ਪੂਰੀ ਤਰ੍ਹਾਂ ਗੋਲ ਤੇ ਕੂਲਾ ਮੰਨਣਾ, ਗੈਲੀਲੀਓ ਨੇ ਗ਼ਲਤ ਸਾਬਿਤ ਕਰ ਦਿੱਤਾ। ਉਸ ਨੇ ਚੰਦਰਮਾ ਤੇ ਵਿਸ਼ਾਲ ਪਰਬਤ ਤੇ ਡੂੰਘੀਆਂ ਘਾਟੀਆਂ ਦੇਖੀਆਂ। ਉਸ ਨੇ ਬ੍ਰਹਿਸਪਤੀ ਗ੍ਰਹਿ ਦੇ ਦੁਆਲੇ ਘੁੰਮਦੇ ਚਾਰ ਉਪਗ੍ਰਹਿ ਵੀ ਲੱਭੇ ਜਿਨ੍ਹਾਂ ਦਾ ਨਾਂ ਗੈਲੀਲੀਓ ਦੇ ਮਾਣ ਵਜੋਂ ਗੈਲੀਲੀਅਨ ਚੰਦਰਮਾ ਰੱਖਿਆ ਗਿਆ। ਉਸ ਨੇ ਇਹ ਵੀ ਪ੍ਰਮਾਣਿਤ ਕੀਤਾ ਕਿ ਚੰਦਰਮਾ ਆਪਣੀ ਰੌਸ਼ਨੀ ਨਾਲ ਨਹੀਂ ਸਗੋਂ ਸੂਰਜ ਦੀ ਰੌਸ਼ਨੀ ਦੇ ਪਰਿਵਰਤਿਤ ਹੋਣ ਕਰਕੇ ਹੀ ਚਮਕਦਾ ਹੈ। ਗੈਲੀਲੀਓ ਦੇ ਨਿਰਣੇ ਕਾਪਰਨਿਕਸ ਤੇ ਕੈਪਲਰ ਦੇ ਵਿਚਾਰਾਂ ਨਾਲ ਮੇਲ ਖਾਂਦੇ ਸਨ ਜਿਨ੍ਹਾਂ ਅਨੁਸਾਰ ਸੂਰਜ ਪੂਰੀ ਗ੍ਰਹਿ-ਪ੍ਰਣਾਲੀ ਦੇ ਕੇਂਦਰ ਵਿੱਚ ਹੈ ਨਾ ਕਿ ਧਰਤੀ। 1610 ਵਿੱਚ ਗੈਲੀਲੀਓ ਨੇ ਆਪਣੇ ਸਾਰੇ ਤਜਰਬੇ The Starry Messanger ਨਾਂ ਦੀ ਕਿਤਾਬ ਵਿੱਚ ਪ੍ਰਕਾਸ਼ਿਤ ਕੀਤੇ।

ਦੂਰਬੀਨ ਦੀ ਖ਼ੋਜ ਨਾਲ ਵਿਗਿਆਨੀਆਂ ਨੂੰ ਇਹ ਤੱਥ ਸਥਾਪਿਤ ਕਰਨ ਵਿੱਚ ਮਦਦ ਮਿਲੀ ਕਿ ਸੂਰਜ ਸਾਡੀ ਸੌਰ-ਪ੍ਰਣਾਲੀ ਦੇ ਕੇਂਦਰ ਵਿੱਚ ਹੈ। ਟੈਕਨਾਲੌਜੀ ਕਿਸ ਤਰ੍ਹਾਂ ਕੁਦਰਤੀ ਵਰਤਾਰਿਆਂ ਨੂੰ ਸਮਝਣ ਵਿੱਚ ਆਪਣੀ ਭੂਮਿਕਾ ਨਿਭਾਉਂਦੀ ਹੈ, ਦੂਰਬੀਨ ਇਸ ਦੀ ਇੱਕ ਜਿਉਂਦੀ ਜਾਗਦੀ ਮਿਸਾਲ ਹੈ। ਇੱਕ ਦੂਰਬੀਨ ਦੀ ਖ਼ੋਜ ਨੇ ਹੀ ਪੂਰੀ ਮਾਨਵ ਜਾਤੀ ਨੂੰ ਡੂੰਘੀ ਤਰ੍ਹਾਂ ਪ੍ਰਭਾਵਿਤ ਕੀਤਾ।

ਗੈਲੀਲੀਓ ਦੁਆਰਾ ਬਣਾਈ ਗਈ ਦੂਰਬੀਨ ਵਿੱਚ ਲੱਗੇ ਲੈਂਜ਼ਾਂ ਦਾ ਵਿਆਸ ਤਕਰੀਬਨ ਇੱਕ ਇੰਚ ਸੀ। 1789 ਵਿੱਚ ਵਿਲੀਅਮ ਹਰਸ਼ੇਲ ਨੇ 48 ਇੰਚ ਦੇ ਲੈਂਜ਼ਾਂ ਦੀ ਵਰਤੋਂ ਕਰਕੇ ਦੂਰਬੀਨ ਬਣਾਈ। ਦੁਨੀਆਂ ਦੀ ਸਭ ਤੋਂ ਵੱਡੀ ਦੂਰਬੀਨ ਦੱਖਣ ਪੱਛਮੀ ਸਪੇਨ ਦੇ ਦੀਪ ਸਮੂਹਾਂ ਦੇ ਲਾ ਪਾਮਾ ਸਥਾਨ ਤੇ ਫਿੱਟ ਹੈ ਜਿਸ ਰਾਹੀਂ ਇਨਫ਼ਰਾ ਰੈੱਡ ਕਿਰਨਾਂ ਦਾ ਵਿਸ਼ਲੇਸ਼ਣ ਕੀਤਾ ਜਾਂਦਾ ਹੈ। ਇਸ ਦੂਰਬੀਨ ਦਾ ਵਿਆਸ 410 ਇੰਚ ਹੈ।



ਇਸ ਤੋਂ ਤਕਰੀਬਨ ਪੰਜ ਗੁਣਾ ਵੱਡੀ ਦੂਰਬੀਨ ਬਣਾਉਣ ਦੇ ਯਤਨ ਜਾਰੀ ਹਨ।

17ਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ 19ਵੀਂ ਸਦੀ ਤੱਕ ਦੂਰਬੀਨ ਦੁਆਰਾ ਹੋਈਆਂ ਖ਼ੋਜਾਂ ਨੇ ਆਧੁਨਿਕ ਖ਼ਗੋਲ ਵਿਗਿਆਨ ਦੀ ਨੀਂਹ ਰੱਖੀ। 1781 ਵਿੱਚ ਵਿਲੀਅਮ ਹਰਸ਼ੇਲ ਨੇ ਯੂਰੇਨਸ ਦੀ ਖ਼ੋਜ ਕੀਤੀ। ਨੈਪਚੂਨ ਦੀ ਖ਼ੋਜ 1846 ਵਿੱਚ ਫਰਾਂਸੀਸੀ ਤੇ ਬ੍ਰਿਟਿਸ਼ ਵਿਗਿਆਨੀਆਂ ਨੇ ਆਪਣੇ-ਆਪਣੇ ਤੌਰ ਤੇ ਕੀਤੀ। ਨਿਊਟਨ ਦੇ ਸਮਕਾਲੀ ਐਡਮੰਡ ਹੇਲੀ ਨੇ ਧੂਮਕੇਤੂਆਂ ਦੀ ਗਤੀ ਤੇ ਉਨ੍ਹਾਂ ਦੇ ਘੁੰਮਣ ਦੇ ਰਸਤੇ ਦਾ ਨਿਰੀਖ਼ਣ ਕੀਤਾ। ਉਸ ਦੇ ਸਿਧਾਂਤ ਅਨੁਸਾਰ 1531, 1607 ਤੇ 1682 ਵਿੱਚ ਦੇਖੇ ਗਏ ਧੂਮਕੇਤੂ ਅਲੱਗ-ਅਲੱਗ ਨਹੀਂ ਸਨ ਸਗੋਂ ਇਹ ਇੱਕੋ ਹੀ ਧੂਮਕੇਤੂ ਹੈ ਜੋ 76 ਸਾਲਾਂ ਵਿੱਚ ਸੂਰਜ ਦਾ ਚੱਕਰ ਪੂਰਾ ਕਰਦਾ ਹੈ। ਉਸ ਨੇ ਪਹਿਲਾਂ ਹੀ ਦੱਸ ਦਿੱਤਾ ਕਿ ਇਹ ਧੂਮਕੇਤੂ 1758 ਵਿੱਚ ਦਿਖਾਈ ਦੇਵੇਗਾ। ਹਾਲਾਂਕਿ ਜਦੋਂ 1758 ਵਿੱਚ ਧੂਮਕੇਤੂ ਦੁਬਾਰਾ ਦਿਸਿਆ ਤਾਂ ਉਸ ਸਮੇਂ ਤੱਕ ਹੇਲੀ ਦੀ ਮੌਤ ਹੋ ਚੁੱਕੀ ਸੀ। ਉਸ ਤੋਂ ਬਾਅਦ ਇਸ ਧੂਮਕੇਤੂ ਦਾ ਨਾਂ ਹੇਲੀ ਦਾ ਧੂਮਕੇਤੂ ਰੱਖ ਦਿੱਤਾ ਗਿਆ ਜਿਸ ਨੂੰ ਪੰਜਾਬੀ ਲੋਕ ਗੀਤਾਂ ਵਿੱਚ ਬੋਦੀ ਵਾਲਾ ਤਾਰਾ ਕਿਹਾ ਜਾਂਦਾ ਹੈ।

ਦੂਰਬੀਨ ਦੀ ਖ਼ੋਜ ਅਤੇ ਇਸ ਦੀ ਆਕਾਸ਼ੀ ਪਿੰਡਾਂ ਨੂੰ ਬਹੁਤ ਨੇੜਿਓਂ ਵੱਡੇ ਕਰਕੇ ਦੇਖ ਸਕਣ ਦੀ ਸਮਰਥਾ ਕਾਰਣ ਦੁਨੀਆਂ ਦੇ ਅਨੇਕਾਂ ਸ਼ਹਿਰਾਂ ਵਿੱਚ ਦੂਰਬੀਨਾਂ ਵਾਲੇ ਸਥਾਨ ਬਣਾ ਦਿੱਤੇ ਗਏ ਹਨ ਜਿਨ੍ਹਾਂ ਨੂੰ Observatory ਕਿਹਾ ਜਾਂਦਾ ਹੈ। ਸੰਨ 1923 ਵਿੱਚ ਅਮਰੀਕੀ ਖ਼ਗੋਲ ਵਿਗਿਆਨੀ ਐਡਵਿਨ ਹੱਬਲ ਨੇ ਅਜਿਹੀ ਹੀ ਇੱਕ ਪ੍ਰਯੋਗਸ਼ਾਲਾ ਵਿੱਚ ਆਕਾਸ਼ ਗੰਗਾਵਾਂ ਵੱਲ ਨੀਝ ਲਾ ਲਈ ਅਤੇ ਸਾਡੀ ਆਕਾਸ਼ ਗੰਗਾ ਤੋਂ ਬਹੁਤ ਦੂਰ 1 ਲੱਖ ਪ੍ਰਕਾਸ਼ ਵਰ੍ਹੇ (1 ਪ੍ਰਕਾਸ਼ ਵਰ੍ਹਾ=1 ਸਾਲ ਵਿੱਚ ਤਿੰਨ ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਦੀ ਗਤੀ ਨਾਲ ਪ੍ਰਕਾਸ਼ ਦੁਆਰਾ ਤਹਿ ਕੀਤੀ ਦੂਰੀ) ਵਿਆਸ ਦੀ ਇੱਕ ਹੋਰ ਆਕਾਸ਼ ਗੰਗਾ ਲੱਭ ਲਈ। ਇਨ੍ਹਾਂ ਵਿਸ਼ਾਲ ਆਕਾਸ਼ ਗੰਗਾਵਾਂ ਦੇ ਅਧਿਐਨ ਤੋਂ ਇਹ ਗੱਲ ਸਾਹਮਣੇ ਆਈ ਕਿ ਬ੍ਰਹਿਮੰਡ ਸਥਿਰ ਨਹੀਂ ਹੈ, ਜਿਵੇਂ ਕਿ ਪਹਿਲਾਂ ਮੰਨਿਆ ਜਾਂਦਾ ਸੀ, ਸਗੋਂ ਲਗਾਤਾਰ ਫ਼ੈਲਦਾ ਜਾ ਰਿਹਾ ਹੈ।

ਖ਼ਗੋਲ ਵਿਗਿਆਨੀਆਂ ਨੇ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ ਹੈ ਕਿ ਸੂਰਜ ਸਾਡੀ ਆਕਾਸ਼ ਗੰਗਾ ਦਾ ਇੱਕ ਸਧਾਰਣ ਜਿਹਾ ਤਾਰਾ ਹੈ ਜਿਸ ਦਾ ਆਪਣੇ ਗ੍ਰਹਿਆਂ, ਪੂਛਲ ਤਾਰਿਆਂ ਆਦਿ ਦੇ ਰੂਪ ਵਿੱਚ ਆਪਣਾ ਪਰਿਵਾਰ ਹੈ। ਇਹ ਵੀ ਪਤਾ ਲੱਗ ਚੁੱਕਾ ਹੈ ਕਿ ਸਾਡੀ ਸੌਰ-ਪ੍ਰਣਾਲੀ ਇੱਕੋ ਇੱਕ ਗ੍ਰਹਿ-ਪ੍ਰਣਾਲੀ ਨਹੀਂ ਹੈ। ਖ਼ਗੋਲ ਵਿਗਿਆਨੀਆਂ ਨੇ ਤਕਰੀਬਨ 200 ਅਜਿਹੇ ਹੋਰ ਗ੍ਰਹਿ ਲੱਭੇ ਹਨ ਜੋ ਆਪਣੇ-ਆਪਣੇ ਸੂਰਜਾਂ ਦੇ ਚੱਕਰ ਕੱਟਦੇ ਰਹਿੰਦੇ ਹਨ।

1609 ਵਿੱਚ ਜਦੋਂ ਗੈਲੀਲੀਓ ਨੇ ਆਪਣੀ ਛੋਟੀ ਜਿਹੀ ਦੂਰਬੀਨ ਨਾਲ ਆਕਾਸ਼ ਨੂੰ ਨਿਹਾਰਿਆ ਸੀ ਤਾਂ ਉਸ ਸਥਿਤੀ ਤੋਂ ਹੁਣ ਅਸੀਂ ਬਹੁਤ ਦੂਰ ਨਿੱਕਲ ਆਏ ਹਾਂ। ਹੁਣ ਸਿਰਫ਼ ਧਰਤੀ ਤੇ ਹੀ ਨਹੀਂ ਪੁਲਾੜ ਵਿੱਚ ਵੀ ਅਤੀ ਆਧੁਨਿਕ ਦੂਰਬੀਨਾਂ ਫ਼ਿੱਟ ਹਨ ਜੋ 24 ਘੰਟੇ ਬਹੁਤ ਸੂਖ਼ਮ ਚਿਤਰ ਭੇਜ ਰਹੀਆਂ ਹਨ ਜਿਨ੍ਹਾਂ ਦਾ ਵਿਸ਼ਲੇਸ਼ਣ ਹੁਣ ਕੰਪਿਊਟਰ ਦੁਆਰਾ ਕੀਤਾ ਜਾਂਦਾ ਹੈ। ਇਸ ਤੋਂ ਬਿਨਾਂ ਪੁਲਾੜ ਵਿਚਲੀਆਂ ਚੁੰਬਕੀ ਤਰੰਗਾਂ ਦਾ ਦਿਨ ਰਾਤ ਅਧਿਐਨ ਹੋ ਰਿਹਾ ਹੈ ਤਾਂ ਕਿ ਕਿਸੇ ਹੋਰ ਆਕਾਸ਼ੀ ਪਿੰਡ ਤੇ ਜੀਵਨ (ਜੇ ਮੌਜੂਦ ਹੋਵੇ ਤਾਂ) ਪਤਾ ਲੱਗ ਸਕੇ।

ਹੈਰਾਨੀ ਦੀ ਗੱਲ ਹੈ ਕਿ ਵਿਗਿਆਨੀਆਂ ਦੀ ਹਰ ਸਮੇਂ ਚੱਲ ਰਹੀ ਇਸ ਖ਼ੋਜ ਦੇ ਬਾਵਜੂਦ ਸਾਡੇ ਟੀ.ਵੀ. ਨਿਊਜ਼ ਚੈਨਲ ਕਿਸੇ ਹੋਰ ਗ੍ਰਹਿ ਤੇ ਜੀਵਨ ਬਾਰੇ ਆਪਣੇ ਅਟਕਲ ਪਚੂ ਪ੍ਰੋਗਰਾਮਾਂ ਨਾਲ ਸਾਨੂੰ ਅਕਸਰ ਹੀ ਬੁੱਧੂ ਬਣਾਉਂਦੇ ਹਨ। ਸਾਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਕਿਵੇਂ ਵਿਗਿਆਨਕ ਗਿਆਨ ਵੱਧ ਬਰਾਬਰੀ ਵਾਲਾ ਅਤੇ ਸ਼ਾਂਤੀਪੂਰਨ ਸਮਾਜ ਬਣਾਉਣ ਵਿੱਚ ਆਪਣਾ ਯੋਗਦਾਨ ਦੇ ਸਕਦਾ ਹੈ। ਇਸ ਲਈ ਸੰਯੁਕਤ ਰਾਸ਼ਟਰ ਨੇ ਆਪਣੀ 62ਵੀਂ ਆਮ ਸਭਾ ਵਿੱਚ 2009 ਨੂੰ ਅੰਤਰ ਰਾਸ਼ਟਰੀ ਖ਼ਗੋਲ ਵਰ੍ਹਾ ਘੋਸ਼ਿਤ ਕੀਤਾ ਹੈ।

ਅੰਤਰ ਰਾਸ਼ਟਰੀ ਖ਼ਗੋਲ ਵਰ੍ਹਾ 2009 ਵਿੱਚ ਗੈਲੀਲੀਓ ਦੀ ਦੂਰਬੀਨ ਦੀ ਖ਼ੋਜ ਦਾ 400 ਸਾਲਾ ਮਨਾਇਆ ਜਾਵੇਗਾ। 22 ਜੁਲਾਈ 2009 ਨੂੰ ਮਹੱਤਵਪੂਰਨ ਸਮਾਂ ਹੋਵੇਗਾ ਜਦੋਂ ਪੂਰਨ ਸੂਰਜ ਗ੍ਰਹਿਣ ਲੱਗੇਗਾ। ਇਹ ਅਦਭੁਤ ਨਜ਼ਾਰਾ ਭਾਰਤ ਵਿੱਚ ਵੀ ਦੇਖਿਆ ਜਾ ਸਕੇਗਾ। ਪ੍ਰੋ. ਜਯੰਤ ਨਾਰਲੀਕਰ ਦਾ ਕਹਿਣਾ ਹੈ ਕਿ ਅੰਤਰ ਰਾਸ਼ਟਰੀ ਖ਼ਗੋਲ ਵਰ੍ਹਾ 2009 ਨੂੰ ਮਨਾਉਂਦੇ ਹੋਏ ਸਾਨੂੰ ਸੁਆਲ ਕਰ ਸਕਣ ਦੀ ਦਲੇਰੀ ਦਿਖਾਉਣ ਦਾ ਉਪਰਾਲਾ ਕਰਨਾ ਪਵੇਗਾ ਜਿਸ ਲਈ ਗੈਲੀਲੀਓ ਵਰਗਾ ਵਿਗਿਆਨੀ ਇੱਕ ਪ੍ਰੇਰਨਾ ਸ੍ਰੋਤ ਹੈ।

**ਪੇਸ਼ਕਸ਼ : ਜਸਵੰਤ ਮੁਹਾਲੀ**

**ਕੈਨੇਡਾ 'ਚ ਤਰਕਸ਼ੀਲ**

ਤਰਕਸ਼ੀਲ ਸੁਸਾਇਟੀ ਸਬੰਧੀ ਪ੍ਰੋਗਰਾਮ ਕਰਵਾਉਣ ਤੇ ਹੋਰ ਜਾਣਕਾਰੀ ਲਈ ਬਲਦੇਵ ਸਿੰਘ ਰਹਿਪਾ (416 881 7202) ਅਤੇ ਡਾ. ਬਲਜਿੰਦਰ ਸਿੰਘ ਸੇਖੋਂ (905 781 1197) ਨਾਲ ਸੰਪਰਕ ਕੀਤਾ ਜਾ ਸਕਦਾ ਹੈ।

# ਮਨੋਰੋਗ ਮਾਹਿਰ ਦੀ ਕਲਮ ਤੋਂ...

ਡਾ. ਬਲਵੰਤ ਸਿੰਘ ਸਿੱਧੂ

**? ਮੇਰੇ ਮਾਤਾ ਜੀ 65 ਸਾਲਾਂ ਦੇ ਹਨ। ਉਹ ਅਕਸਰ ਹੀ ਚੀਜ਼ਾਂ ਦਾ ਨਾਂ ਆਦਿ ਭੁੱਲ ਜਾਂਦੇ ਹਨ। ਚੁੱਲ੍ਹੇ ਦੀ ਗੈਸ ਖ਼ੁੱਲ੍ਹੀ ਛੱਡ ਦਿੰਦੇ ਹਨ ਪਰ ਉਹ ਮੰਨਦੇ ਨਹੀਂ ਅਤੇ ਕਹਿੰਦੇ ਹਨ ਕਿ ਮੈਂ ਬਿਲਕੁਲ ਠੀਕ ਹਾਂ। ਸੁਝਾਓ ਦਿਓ ਅਸੀਂ ਕੀ ਕਰੀਏ।**

➢ ਉਮਰ ਦੇ ਵਧਣ ਨਾਲ ਯਾਦਾਸ਼ਤ ਦਾ ਕੁਝ ਕਮਜ਼ੋਰ ਹੋਣਾ ਕੁਦਰਤੀ ਹੈ। ਬੇਸ਼ੱਕ ਸਰੀਰ ਜ਼ਿਆਦਾਤਰ ਅੰਗਾਂ ਦੇ ਤੰਤੂਆਂ ਦੀ ਮੁਰੰਮਤ ਆਪਣੇ ਆਪ ਚੰਗੀ ਤਰ੍ਹਾਂ ਕਰ ਸਕਦਾ ਹੈ ਪਰ ਦਿਮਾਗ਼ ਦੇ ਤੰਤੂ (ਨਿਊਰਾਨ) ਵਿਸ਼ੇਸ਼ ਹਨ। ਹੌਲੀ-ਹੌਲੀ ਉਮਰ ਨਾਲ ਦਿਮਾਗ਼ ਦੇ ਤੰਤੂ ਘਟਦੇ ਰਹਿੰਦੇ ਹਨ ਅਤੇ ਸਰੀਰ ਇਨ੍ਹਾਂ ਦੀ ਪੂਰੀ ਤਰ੍ਹਾਂ ਮੁਰੰਮਤ ਨਹੀਂ ਕਰ ਸਕਦਾ ਇਸ ਲਈ ਕੁਝ ਸਧਾਰਣ ਗੱਲਾਂ ਬਾਰੇ ਬੇਧਿਆਨੀ ਜਾਂ ਭੁੱਲਣਾ ਵੱਡੀ ਉਮਰ ਦਾ ਇੱਕ ਕੁਦਰਤੀ ਲੱਛਣ ਹੈ। ਇਸ ਦੀਆਂ ਕੁਝ ਆਮ ਉਦਾਹਰਣਾਂ ਹਨ ਜਿਵੇਂ ਕਿਸੇ ਦਾ ਨਾਂ ਯਾਦ ਨਾ ਆਉਣਾ, ਚਾਬੀਆਂ ਜਾਂ ਪਰਸ ਰੱਖ ਕੇ ਭੁੱਲ ਜਾਣਾ, ਆਪਣੀ ਐਨਕ ਅਕਸਰ ਹੀ ਕਿਤੇ ਰੱਖ ਕੇ ਲਭਦੇ ਰਹਿਣਾ ਆਦਿ। ਇਹ ਸਭ ਸਧਾਰਣ ਗੱਲਾਂ ਹਨ, ਇਨ੍ਹਾਂ ਬਾਰੇ ਕੋਈ ਫ਼ਿਕਰ ਦੀ ਗੱਲ ਨਹੀਂ ਹੁੰਦੀ। ਇਸ ਦੇ ਉਲਟ ਜਿਵੇਂ ਤੁਸੀਂ ਦੱਸਿਆ ਹੈ ਕਿ ਤੁਹਾਡੇ ਮਾਤਾ ਜੀ 65 ਸਾਲ ਦੇ ਹਨ ਤੇ ਅਕਸਰ ਹੀ ਚੁੱਲ੍ਹੇ ਦੀ ਗੈਸ ਖੁੱਲ੍ਹੀ ਛੱਡ ਦਿੰਦੇ ਹਨ ਅਤੇ ਹੋਰ ਚੀਜ਼ਾਂ ਵੀ ਭੁੱਲ ਜਾਂਦੇ ਹਨ ਆਦਿ ਇੱਕ ਗੰਭੀਰ ਸਮੱਸਿਆ ਹੈ। ਇਸ ਤਰ੍ਹਾਂ ਦੀ ਯਾਦਾਸ਼ਤ ਦੀ ਗੰਭੀਰ ਸਮੱਸਿਆ ਵਿੱਚ ਵਿਅਕਤੀ ਰੋਜ਼ਾਨਾ ਕਰਨ ਵਾਲੇ ਕੰਮ-ਕਾਰ ਵੀ ਭੁੱਲਣ ਲਗਦਾ ਹੈ। ਜੇ ਕਿਸੇ ਨੂੰ ਪਹਿਲਾਂ ਡਰਾਈਵਿੰਗ ਆਉਂਦੀ ਹੈ ਤਾਂ ਗੱਡੀ ਚਲਾਉਣ ਵਿੱਚ ਵੀ ਮੁਸ਼ਕਲ ਆ ਸਕਦੀ ਹੈ। ਘਰੇਲੂ ਔਰਤਾਂ ਨੂੰ ਰੋਜ਼ਾਨਾ ਕਰਨ ਵਾਲੇ ਕੰਮਾਂ ਵਿੱਚ ਦਿੱਕਤ ਆਉਣ ਲੱਗ ਪੈਂਦੀ ਹੈ। ਰੋਟੀਆਂ ਅੱਧ-ਕੱਚੀਆਂ ਜਾਂ ਸੜਨ ਲਗਦੀਆਂ ਹਨ। ਦਾਲ ਸਬਜ਼ੀ ਵਿੱਚ ਲੂਣ ਅਤੇ ਮਿਰਚਾਂ ਦੀ ਮਿਕਦਾਰ ਵੱਧ-ਘੱਟ ਹੋਣ ਲਗਦੀ ਹੈ। ਘਰ ਦੇ ਅੰਦਰ ਜਾਂ ਬਾਹਰ ਰੋਜ਼ਾਨਾ ਵਰਤਣ ਵਾਲੇ ਰਸਤੇ ਭੁੱਲਣ ਲਗਦੇ ਹਨ। ਬਾਥਰੂਮ ਜਾਣ ਦੇ ਰਸਤੇ ਦਾ ਭੁਲੇਖਾ ਪੈਣ ਲਗਦਾ ਹੈ। ਘਰੋਂ ਬਾਹਰ ਗੁਰਦੁਆਰੇ, ਮੰਦਰ ਜਾਂ ਕਿਸੇ ਹੋਰ ਦੇ ਘਰ ਤੋਂ ਵਾਪਸੀ ਸਮੇਂ ਆਪਣੇ ਘਰ ਦਾ ਰਸਤਾ ਭੁੱਲ ਸਕਦਾ ਹੈ ਆਦਿ। ਯਾਦਾਸ਼ਤ ਦੀ ਗੰਭੀਰ ਸਮੱਸਿਆ ਦੇ ਕਈ ਕਾਰਣ ਹੋ ਸਕਦੇ ਹਨ ਪਰ ਇਸ ਦਾ ਸਭ ਤੋਂ ਵੱਡਾ ਕਾਰਣ "ਡਿਮੈਂਸ਼ਿਆ" ਦਾ ਰੋਗ ਹੈ। ਇਸ ਦੀਆਂ ਕਈ ਕਿਸਮਾਂ ਹਨ, ਜਿਵੇਂ ਕਿ ਅਲਜ਼ਿਮਰਜ਼ ਰੋਗ, ਮਲਟੀ-ਇਨਫਾਰਕਟ ਡਿਮੈਂਸ਼ਿਆ, ਪਿਕਸ ਰੋਗ ਆਦਿ। ਡਿਮੈਂਸ਼ਿਆ ਦੇ ਕੁਝ ਲੱਛਣ ਹੋਰ ਕਾਰਣਾਂ ਕਰਕੇ ਵੀ ਪੈਦਾ ਹੋ ਸਕਦੇ ਹਨ ਜਿਵੇਂ ਕਿ ਬਹੁਤ ਜ਼ਿਆਦਾ ਸ਼ਰਾਬ ਪੀਣਾ, ਸਿਰ ਨੂੰ ਗੰਭੀਰ ਚੋਟ ਲੱਗਣਾ, ਵਧੇ ਹੋਏ ਬਲੱਡ ਪ੍ਰੈਸ਼ਰ ਦਾ ਇਲਾਜ ਨਾ ਕਰਵਾਉਣਾ, ਦਿਮਾਗ਼ ਦੀ ਟੀ.ਬੀ. (ਤਪਦਿਕ ਰੋਗ), ਮਿਰਗੀ ਦੇ ਨਿਰੰਤਰ ਦੌਰੇ ਤੇ ਏਡਜ਼ ਨਾਲ ਆਦਿ।

ਇਨ੍ਹਾਂ ਤੱਥਾਂ ਤੋਂ ਇਹ ਗੱਲ ਸਪਸ਼ਟ ਹੈ ਕਿ ਤੁਹਾਡੇ ਮਾਤਾ ਜੀ ਨੂੰ ਡਿਮੈਂਸ਼ਿਆ ਦਾ ਰੋਗ ਸ਼ੁਰੂ ਹੋ ਰਿਹਾ ਹੈ। ਇਸ ਨੂੰ ਚੰਗੀ ਤਰ੍ਹਾਂ ਪੜਤਾਲਣਾ ਚਾਹੀਦਾ ਹੈ। ਤੁਸੀਂ ਆਪਣੀ ਮਾਤਾ ਜੀ ਨੂੰ ਕਿਸੇ ਚੰਗੇ ਮਨੋਰੋਗ ਮਾਹਿਰ ਡਾਕਟਰ ਨੂੰ ਦਿਖਾਓ। ਇਸ ਲਈ ਕੁਝ ਟੈਸਟ ਵੀ ਕਰਵਾਏ ਜਾ ਸਕਦੇ ਹਨ ਜਿਨ੍ਹਾਂ ਵਿੱਚ ਦਿਮਾਗ਼ ਦਾ ਸੀ.ਟੀ. ਸਕੈਨ ਜਾਂ ਐੱਮ.ਆਰ.ਆਈ. ਅਹਿਮ ਟੈਸਟ ਹਨ ਅਤੇ ਜ਼ਿਆਦਾਤਰ ਕੇਸਾਂ ਵਿੱਚ ਬਿਮਾਰੀ ਬਾਰੇ ਲੋੜੀਂਦੀ ਅਤੇ ਸਹੀ ਜਾਣਕਾਰੀ ਦੇ ਦਿੰਦੇ ਹਨ। ਡਿਮੈਂਸ਼ਿਆ ਦੇ ਕੁਝ ਕਾਰਣਾਂ ਦਾ ਸਹੀ ਇਲਾਜ ਹੋ ਸਕਦਾ ਹੈ ਪਰ ਕਾਫ਼ੀ ਕਾਰਣਾਂ ਦਾ ਜਿਵੇਂ ਕਿ ਅਲਜ਼ਿਮਰਸ ਰੋਗ ਆਦਿ ਦਾ ਪੂਰਨ ਤੌਰ ਤੇ ਇਲਾਜ ਅਜੇ ਸੰਭਵ ਨਹੀਂ ਹੈ। ਇਸ ਰੋਗ ਵਿੱਚ ਲੱਛਣ ਹੌਲੀ-ਹੌਲੀ ਵਧਦੇ ਰਹਿੰਦੇ ਹਨ, ਦਿਮਾਗ਼ ਦੇ ਤੰਤੂ ਹੌਲੀ-ਹੌਲੀ ਸੁੰਗੜਨੇ ਸ਼ੁਰੂ ਹੋ ਕੇ ਖ਼ਤਮ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਮਰੀਜ਼ ਦੀ ਹਾਲਤ ਵਿਗੜਨ ਲਗਦੀ ਹੈ। ਮਰੀਜ਼ ਨੂੰ ਰੋਜ਼ਾਨਾ ਦੇ ਕੰਮਾਂ ਕਾਰਾਂ ਵਿੱਚ ਮੱਦਦ ਦੀ ਲੋੜ ਪੈਂਦੀ ਹੈ ਤੇ ਬਾਅਦ ਵਿੱਚ ਆਪਣੇ ਹਰ ਇੱਕ ਕੰਮ ਵਿੱਚ ਮੱਦਦ ਮਹਿਸੂਸ ਕਰਦਾ ਹੈ। ਅੱਜ ਕੱਲ੍ਹ ਕੁਝ ਦਵਾਈਆਂ ਅਜਿਹੀਆਂ ਹਨ ਜੋ ਇਨ੍ਹਾਂ ਰੋਗੀਆਂ ਦੀ ਕੁਝ ਸਮੇਂ ਲਈ ਮੱਦਦ ਕਰਦੀਆਂ ਹਨ। ਡਿਮੈਂਸ਼ਿਆ ਦੇ ਰੋਗ ਵਿੱਚ ਅਕਸਰ ਹੀ ਰੋਗੀ ਆਪਣੀ ਯਾਦਾਸ਼ਤ ਦੀ ਕਮਜ਼ੋਰੀ ਨੂੰ ਮਹਿਸੂਸ ਨਹੀਂ ਕਰਦਾ ਜਾਂ ਇਸ ਨੂੰ ਮੰਨਣ ਲਈ ਤਿਆਰ ਨਹੀਂ ਹੁੰਦਾ। ਇਸ ਦੇ ਉਲਟ ਉਦਾਸੀ ਰੋਗ ਦੇ ਅੰਦਰ ਵੀ ਕਈ ਵਾਰ ਰੋਗੀ ਦੀ ਯਾਦਾਸ਼ਤ ਜ਼ਾਹਰਾ ਤੌਰ ਤੇ ਘਟ ਜਾਂਦੀ ਹੈ ਪਰ ਉਹ ਅਕਸਰ ਹੀ ਇਸ ਦੀ ਸ਼ਿਕਾਇਤ ਕਰਦਾ ਹੈ। ਉਦਾਸੀ ਰੋਗ ਵਿੱਚ ਘਟਣ ਵਾਲੀ ਯਾਦਾਸ਼ਤ ਕੋਈ ਖ਼ਾਸ ਸਮੱਸਿਆ ਨਹੀਂ ਹੁੰਦੀ ਕਿਉਂਕਿ ਰੋਗ ਦੇ ਠੀਕ ਹੋਣ ਨਾਲ ਇਹ ਸਮੱਸਿਆ ਖ਼ਤਮ ਹੋ ਜਾਂਦੀ ਹੈ ਤੇ ਰੋਗੀ ਬਿਲਕੁਲ ਠੀਕ ਹੋ ਜਾਂਦਾ ਹੈ।

**? ਸਾਡਾ ਬਜ਼ੁਰਗ 72 ਸਾਲ ਦਾ ਹੈ। ਹਰ ਵਕਤ ਸਰੀਰ ਤੇ ਖ਼ੁਰਕ ਕਰਦਾ ਰਹਿੰਦਾ ਹੈ ਤੇ ਕਹਿੰਦਾ ਹੈ ਕਿ ਮੇਰੀ ਚਮੜੀ 'ਚੋਂ ਜੀਅ ਕਿਰਦੇ ਹਨ। ਉਹ ਇਨ੍ਹਾਂ ਨੂੰ ਦਿਖ਼ਾਉਣ ਦੀ ਕੋਸ਼ਿਸ਼ ਵੀ ਕਰਦਾ ਹੈ ਪਰ ਸਾਨੂੰ ਨਹੀਂ ਦਿਸਦੇ। ਚਮੜੀ ਦੇ ਬਹੁਤ ਡਾਕਟਰਾਂ ਨੂੰ ਦਿਖਾਇਆ ਹੈ ਪਰ ਉਹ ਠੀਕ ਨਹੀਂ ਹੁੰਦਾ ਤੇ ਹੁਣ ਡਾਕਟਰ ਕਹਿੰਦੇ ਹਨ ਕਿ**



**ਇਹ ਇੱਕ ਮਨੋਰੋਗ ਹੈ। ਕੀ ਏਦਾਂ ਹੋ ਸਕਦਾ ਹੈ? ਸਾਡੀ ਸਮੱਸਿਆ ਦਾ ਹੱਲ ਦੱਸੋ।**

➢ ਉਮਰ ਦੇ ਵਧਣ ਨਾਲ ਸਰੀਰ ਦੇ ਸਾਰੇ ਤੰਤੂਆਂ ਵਿੱਚ ਕੁਝ ਨਾ ਕੁਝ ਅਸਰ ਦੇਖਣ ਨੂੰ ਮਿਲਦਾ ਹੈ। ਇਸ ਲਈ ਬੁਢਾਪੇ 'ਚ ਚਮੜੀ ਵਿੱਚ ਵੀ ਬਹੁਤ ਤਬਦੀਲੀਆਂ ਆਉਂਦੀਆਂ ਹਨ। ਚਮੜੀ ਦਾ ਲਚਕੀਲਾਪਣ ਘਟਣਾ ਸ਼ੁਰੂ ਹੋ ਜਾਂਦਾ ਹੈ। ਚਮੜੀ ਢਿਲਕਣ ਲਗਦੀ ਹੈ ਤੇ ਇਸ ਤੇ ਝੁਰੜੀਆਂ ਪੈਣ ਲਗਦੀਆਂ ਹਨ। ਚਮੜੀ ਤੇ ਦਾਗ ਜਾਂ ਚਕਤੇ ਪੈਣੇ ਸ਼ੁਰੂ ਜਾਂਦੇ ਹਨ। ਇਨ੍ਹਾਂ ਗੱਲਾਂ ਦੇ ਨਾਲ-ਨਾਲ ਚਮੜੀ ਦੇ ਅੰਦਰ ਜੋ ਬਹੁਤ ਮਹੀਨ ਗ੍ਰੰਥੀਆਂ ਜਾਂ ਗਲੈਂਡ ਚਮੜੀ ਨੂੰ ਤਰ ਰਖਦੇ ਹਨ ਖ਼ਤਮ ਹੋਣੇ ਸ਼ੁਰੂ ਹੋ ਜਾਂਦੇ ਹਨ ਜਾਂ ਘਟਣੇ ਸ਼ੁਰੂ ਹੋ ਜਾਂਦੇ ਹਨ ਤੇ ਚਮੜੀ ਹੌਲੀ-ਹੌਲੀ ਖੁਸ਼ਕ ਹੋਣੀ ਸ਼ੁਰੂ ਹੋ ਜਾਂਦੀ ਹੈ। ਇਸ ਤੋਂ ਬਿਨਾਂ ਕੁਝ ਲੋਕਾਂ ਦੀ ਚਮੜੀ ਸ਼ੁਰੂ ਤੋਂ ਹੀ ਇਨ੍ਹਾਂ ਗ੍ਰੰਥੀਆਂ ਦੀ ਗਿਣਤੀ ਘੱਟ ਹੋਣ ਕਰਕੇ ਵੀ ਕਾਫ਼ੀ ਖੁਸ਼ਕ ਹੁੰਦੀ ਹੈ। ਥੋੜ੍ਹੀ ਬਹੁਤੀ ਖ਼ੁਰਕ ਕਦੇ-ਕਦਾਈਂ ਹਰ ਵਿਅਕਤੀ ਨੂੰ ਹੁੰਦੀ ਹੈ ਪਰ ਕੁਝ ਰੋਗੀਆਂ ਨੂੰ ਬਹੁਤ ਜ਼ਿਆਦਾ ਖ਼ੁਰਕ ਹੋ ਸਕਦੀ ਹੈ ਜਿਸ ਦੇ ਬਹੁਤ ਸਾਰੇ ਕਾਰਣ ਹੋ ਸਕਦੇ ਹਨ ਕਿਉਂਕਿ ਖ਼ੁਰਕ ਕਰਨਾ ਇੱਕ ਅਜਿਹਾ ਵਰਤਾਰਾ ਹੈ ਜਿਸ ਵਿੱਚ ਸ਼ੁਰੂ-ਸ਼ੁਰੂ ਵਿੱਚ ਹਰ ਵਿਅਕਤੀ ਨੂੰ ਆਨੰਦ ਆਉਂਦਾ ਹੈ, ਇਸ ਲਈ ਖ਼ੁਰਕ ਮਹਿਸੂਸ ਹੋਣ ਤੇ ਵਿਅਕਤੀ ਨੂੰ ਖ਼ੁਰਕ ਕਰਨ ਦੀ ਲੋੜ ਭਾਸਦੀ ਹੈ ਤੇ ਵਿਅਕਤੀ ਖੁਰਕਦਾ ਹੈ। ਉਮਰ ਦੇ ਵਧਣ ਨਾਲ ਖੁਸ਼ਕੀ ਹੋਣ ਕਾਰਣ ਵੀ ਖੁਰਕ ਦੀ ਲੋੜ ਜ਼ਿਆਦਾ ਭਾਸਦੀ ਹੈ। ਬੇਸ਼ੱਕ ਜ਼ਿਆਦਾਤਰ ਖ਼ੁਰਕ ਦਾ ਕਾਰਣ ਚਮੜੀ ਦੇ ਰੋਗ ਹੀ ਹੁੰਦੇ ਹਨ ਜਿਵੇਂ ਕਿ ਦੱਦਰ, ਫਊਂਦੀ-ਰੋਗ, ਐਲਰਜੀ, ਡਰਮੇਟਾਇਟਸ, ਆਰਟੀਕੇਰਿਆ, ਸਕੇਬੀਜ਼ (Scabies) ਆਦਿ। ਪਰ ਇਹ ਰੋਗ ਜ਼ਾਹਰਾ ਤੌਰ ਤੇ ਚਮੜੀ ਉੱਪਰ ਦਿਸਦੇ ਹਨ ਤੇ ਸੌਖੇ ਹੀ ਪਛਾਣੇ ਜਾ ਸਕਦੇ ਹਨ। ਇਸ ਲਈ ਜ਼ਿਆਦਾਤਰ ਕੇਸਾਂ ਵਿੱਚ ਇਨ੍ਹਾਂ ਰੋਗਾਂ ਨੂੰ ਪਛਾਣਨ ਤੇ ਇਲਾਜ ਵਿੱਚ ਬਹੁਤੀ ਮੁਸ਼ਕਲ ਨਹੀਂ ਆਉਂਦੀ।

ਪਰ ਕੁਝ ਅਜਿਹੀਆਂ ਬਿਮਾਰੀਆਂ ਵੀ ਹਨ ਜਿਨ੍ਹਾਂ ਵਿੱਚ ਚਮੜੀ ਤੇ ਸਪਸ਼ਟ ਤੌਰ ਲੱਛਣ ਨਹੀਂ ਹੁੰਦਾ ਪਰ ਖ਼ੁਰਕ ਪੈਦਾ ਨਹੀਂ ਕਰਦੀਆਂ ਜਿਵੇਂ ਕਿ ਗੁਰਦੇ ਦਾ ਰੋਗ, ਯਰਕਾਨ, ਖ਼ੂਨ ਦਾ ਕੈਂਸਰ, ਖ਼ੂਨ ਦੀ ਘਾਟ, ਖ਼ੂਨ ਦੇ ਕਈ ਹੋਰ ਰੋਗ, ਕਈ ਦਵਾਈਆਂ ਦਾ ਸੇਵਨ, ਦਿਮਾਗ਼ ਦੇ ਕੁਝ ਰੋਗ (ਮਲਟੀਪਲ ਸਕਲੀਰੋਸਿਸ ਆਦਿ) ਪਰ ਇਨ੍ਹਾਂ ਸਾਰੇ ਰੋਗਾਂ ਦੇ ਆਪਣੇ ਹੋਰ ਲੱਛਣ ਪ੍ਰਗਟ ਹੋਣ ਕਾਰਣ ਕਿਸੇ ਵੀ ਸਿਆਣੇ ਡਾਕਟਰ ਵੱਲੋਂ ਇਨ੍ਹਾਂ ਦਾ ਪਤਾ ਲਗਾਉਣਾ ਕੋਈ ਬਹੁਤੀ ਮੁਸ਼ਕਲ ਗੱਲ ਨਹੀਂ ਹੁੰਦੀ। ਕੁਝ ਸਧਾਰਣ ਖ਼ੂਨ ਦੇ ਟੈਸਟ ਵੀ ਇਨ੍ਹਾਂ ਬਿਮਾਰੀਆਂ ਬਾਰੇ ਕਾਫ਼ੀ ਜਾਣਕਾਰੀ ਦੇ ਦਿੰਦੇ ਹਨ ਪਰ ਜਿਵੇਂ ਕਿ ਤੁਸੀਂ ਦੱਸਿਆ ਹੈ ਕਿ ਤੁਸੀਂ ਆਪਣੇ ਬਜ਼ੁਰਗ ਨੂੰ ਬਹੁਤ ਡਾਕਟਰਾਂ ਕੋਲ ਦਿਖਾ ਚੁੱਕੇ ਹੋ ਤੇ ਉਨ੍ਹਾਂ ਨੂੰ ਚਮੜੀ ਜਾਂ ਸਰੀਰ ਦਾ ਕੋਈ ਸਪਸ਼ਟ ਰੋਗ ਨਹੀਂ ਲੱਭਿਆ ਤੇ ਚਮੜੀ ਦੇ ਇਲਾਜ ਦੇ ਬਾਵਜੂਦ ਖ਼ੁਰਕ ਠੀਕ ਨਹੀਂ ਹੋਈ ਸਗੋਂ ਮਰੀਜ਼ ਮਹਿਸੂਸ ਕਰਦਾ ਹੈ ਕਿ ਉਸ ਦੀ ਚਮੜੀ 'ਚੋਂ ਜੀਅ ਕਿਰਦੇ ਹਨ ਅਤੇ ਉਹ ਦਿਖਾਉਣ ਦੀ ਕੋਸ਼ਿਸ਼ ਵੀ ਕਰਦਾ ਹੈ ਪਰ ਉਹ ਤੁਹਾਨੂੰ ਨਹੀਂ ਦਿਸਦੇ। ਇਨ੍ਹਾਂ ਗੱਲਾਂ ਤੋਂ ਸਪਸ਼ਟ ਹੈ ਕਿ ਤੁਹਾਡੇ ਬਜ਼ੁਰਗ ਨੂੰ ਚਮੜੀ ਸਬੰਧੀ ਮਾਨਸਿਕ ਰੋਗ ਹੀ ਹੈ। ਚਮੜੀ ਸਬੰਧੀ ਮਾਨਸਿਕ ਰੋਗਾਂ ਦੀਆਂ ਵੀ ਕਈ ਕਿਸਮਾਂ ਹਨ। ਕੁਝ ਵਿਅਕਤੀਆਂ ਨੂੰ ਸਰੀਰ ਦੇ ਕਿਸੇ ਖ਼ਾਸ ਹਿੱਸੇ ਤੇ ਬਿਨਾਂ ਕਿਸੇ ਬਿਮਾਰੀ ਤੋਂ ਖ਼ੁਰਕ ਕਰਨ ਦੀ ਆਦਤ ਪੈ ਜਾਂਦੀ ਹੈ ਜਿਹੜੀ ਕਿ ਮਾਨਸਿਕ ਪ੍ਰੇਸ਼ਾਨੀ ਨਾਲ ਵਧਦੀ ਹੈ। ਇਸ ਤੋਂ ਇਲਾਵਾ ਕਈ ਵਾਰ ਐਲਰਜੀ ਕਰਕੇ ਜਾਂ ਹੋਰ ਕਾਰਣਾਂ ਕਰਕੇ ਵੀ ਚਮੜੀ ਤੇ ਲਾਲੀ ਜਾਂ ਖ਼ੁਰਕ ਹੋ ਸਕਦੀ ਹੈ। ਕੁਝ ਵਿਅਕਤੀਆਂ ਨੂੰ ਖ਼ੁਰਕ ਕਰਨ ਦੀ ਏਨੀ ਆਦਤ ਬਣ ਜਾਂਦੀ ਹੈ ਕਿ ਉਹ ਐਲਰਜੀ ਆਦਿ ਹਟਣ ਤੇ ਵੀ ਖ਼ੁਰਕ ਕਰਨੋਂ ਨਹੀਂ ਹਟਦੇ ਤੇ ਹੌਲੀ-ਹੌਲੀ ਇਹ ਵੀ ਇੱਕ ਮਾਨਸਿਕ ਰੋਗ ਬਣ ਸਕਦਾ ਹੈ। ਇਸ ਲਈ ਸਪਸ਼ਟ ਹੈ ਕਿ ਚਮੜੀ ਸਬੰਧੀ ਖ਼ੁਰਕ ਮਾਨਸਿਕ ਰੋਗ ਦਾ ਹਿੱਸਾ ਵੀ ਹੋ ਸਕਦੀ ਹੈ। ਤੁਸੀਂ ਆਪਣੇ ਬਜ਼ੁਰਗ ਨੂੰ ਕਿਸੇ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰ ਨੂੰ ਦਿਖਾਓ ਤੇ ਇਲਾਜ ਕਰਵਾਓ। ਇਸ ਰੋਗ ਦਾ ਇਲਾਜ ਕਾਫ਼ੀ ਹੱਦ ਤੱਕ ਸੰਭਵ ਹੈ। ਬਾਕੀ ਪਾਠਕਾਂ ਨੂੰ ਵੀ ਸੁਝਾਅ ਹੈ ਕਿ ਜਦੋਂ ਵੀ ਕਿਸੇ ਕਾਰਣ ਕਰਕੇ ਚਮੜੀ ਤੇ ਖ਼ੁਰਕ ਹੁੰਦੀ ਹੈ ਤਾਂ ਜ਼ਿਆਦਾ ਖ਼ੁਰਕ ਨਹੀਂ ਕਰਨੀ ਚਾਹੀਦੀ। ਸਰੀਰ ਦੀ ਚੰਗੀ ਸਾਂਭ-ਸੰਭਾਲ ਤੇ ਸਫ਼ਾਈ ਆਦਿ ਨਾਲ ਚਮੜੀ ਦੇ ਰੋਗ ਬਹੁਤ ਘਟ ਜਾਂਦੇ ਹਨ। ❑ ❑

*** **ਐਸੋਸੀਏਟ ਪ੍ਰੋਫ਼ੈਸਰ ਸਾਈਕੈਟਰੀ,
ਰਾਜਿੰਦਰਾ ਹਸਪਤਾਲ, ਪਟਿਆਲਾ**



# ਹਵਾ 'ਚ ਲਿਖੇ ਹਰਫ਼

ਤੁਮ ਬਾਜ਼ ਹੋ, ਉਡਨਾ ਹੈ ਕਾਮ ਤੇਰਾ,
ਤੇਰੇ ਸਾਹਮਣੇ ਆਸਮਾਂ ਔਰ ਭੀ ਹੈਂ।

ਦੋ ਕਦਮ ਭੀ ਬਿਨ ਚਲੇ ਥਕ ਕਰ ਰਹਿ ਜਾਤੇ ਹੈਂ ਲੋਗ
ਜ਼ਿੰਦਗੀ ਕੇ ਬੋਝ ਸੇ ਬੇਮੌਤ ਮਰ ਜਾਤੇ ਹੈਂ ਲੋਗ
**ਅਮਰਜੀਤ ਢਿੱਲੋਂ (94171-20427)**

ਬਚ ਜਾਣੇ ਸ਼ੈਤਾਨ,
ਅੱਲਾ, ਰੱਬ ਭਗਵਾਨ ਵੀ ਬਚ ਜਾਣੇ,
ਪਰ ਮੰਦਰ ਮਸਜਿਦ ਦੇ ਝਗੜਿਆਂ ਵਿੱਚ
ਇਨਸਾਨ ਬਚਾਉਣਾ ਔਖਾ ਏ, ...ਦੇਬੀ ਮਖਸੂਸਪੁਰੀ
**ਰਜਿੰਦਰ ਭਦੌੜ (98728-74620)**

ਵਿਚਾਰਾਂ ਮੇਰਿਆਂ 'ਚ ਸਦਾ ਹੀ ਜਾਨ ਰਹਿਣੀ
ਜਿਸ ਨੂੰ ਸੂਲੀ ਕਰੋ ਭਾਵੇਂ ਲੱਖ ਵਾਰੀ
ਨੌਜਵਾਨੋਂ ਮੇਰੀ ਸੋਚ ਦਾ ਪਾਓ ਫੇਰ ਜਾਮਾ
ਹਾਕਮ ਜਾਂਦੇ ਫੇਰ ਲੋਕਾਂ ਦੇ ਹੱਕ ਮਾਰੀ
**ਜਸਪਾਲ, ਮਲੋਟ (92177-51555)**

ਸ਼ਾਖ਼ ਸੇ ਝੜ ਜਾਏ ਵੋ ਪੱਤੇ ਹਮ ਨਹੀਂ,
ਆਂਧੀਓਂ ਸੇ ਕਹਿ ਦੋ ਕਿ ਅਪਨੀ ਔਕਾਤ ਮੇਂ ਰਹੇ
**ਗੁਰਪ੍ਰੀਤ ਰੋੜੀ ਕਪੂਰਾ (99147-70736)**

ਅਭੀ ਤੋ ਕੁਝ ਪਰਬਤ ਪਾਰ ਕੀਏ ਹੈਂ
ਗੁਜ਼ਰਨਾ ਅਭੀ ਆਸਮਾਨ ਬਾਕੀ ਹੈ
ਅਭੀ ਤੋ ਕੁਝ ਪਰਿੰਦੇ ਹੀ ਉੜੇ ਹੈਂ
ਬਾਜ਼ ਕੀ ਉਡਾਨ ਬਾਕੀ ਹੈ
**ਬੰਟੀ ਤਰਕਸ਼ੀਲ ਸੁਨਾਮ (94636-70404)**

ਕਭੀ ਨਾ ਖ਼ਤਮ ਕੀਆ ਮੈਨੇ ਰੌਸ਼ਨੀ ਦਾ ਮਹਿਲ
ਅਗਰ ਚਿਰਾਗ ਬੁਝਾ, ਦਿਲ ਜਲਾ ਦੀਆ ਮੈਨੇ
ਕਮਲ ਝਨੀਰ (99140-60487)

ਜਿੱਥੇ ਵੀ ਚਲੇ ਜਾਵਾਂਗੇ,
ਜੰਨਤ ਹੀ ਸਿਰਜ ਲਵਾਂਗੇ,
ਇਸ ਗਰਜ਼ ਕਿਸੀ ਦਰ ਤੇ
ਸਾਨੂੰ ਝੁਕਣਾ ਨਹੀਂ ਆਉਂਦਾ
ਰਤਨ ਸਿੰਘ ਖੇੜੀ

ਸੰਘਰਸ਼ ਕੀ ਮਿਸਾਲ ਸੇ ਜਗ ਉਜਿਆਰਾ ਕਰੋ,
ਬਲਬ, ਬੱਤੀ, ਦੀਪ ਸੇ ਅੰਧਕਾਰ ਦੂਰ ਨਾ ਹੋਗਾ।
**ਗੁਰਮੀਤ ਅੰਬਾਲਾ (09416036203)**

ਹਰ ਦੌਰ ਦਾ ਮਜ਼ਹਬ,
ਨਯਾ ਏਕ ਖ਼ੁਦਾ ਲਾਇਆ,
ਕਰੇਂ ਤੋ ਹਮ ਭੀ,
ਮਗਰ ਕਿਸ 'ਖ਼ੁਦਾ' ਦੀ ਬਾਤ,
**ਕੇ.ਸੀ. ਰੁਪਾਣਾ (94179-61697)**

ਲੁੱਟਿਆ ਹੈ ਕਿਰਤੀਆਂ ਤੋਂ,
ਸਰਮਾਏਦਾਰਾਂ ਜੋ ਪਾਇਆ ਹੈ,
ਉੱਠੇ ਨਾ ਕੋਈ ਕਦਮ ਖ਼ਿਲਾਫ਼,
ਇਸ ਲਈ ਕਹਿੰਦੇ 'ਰੱਬ ਦੀ ਮਾਇਆ' ਹੈ।
**ਸਤਵਿੰਦਰ ਸਿਵੀਆ, ਬਠਿੰਡਾ**

ਪੱਥਰ ਮਿੱਟੀ ਲੈ ਕੇ ਪੂਜਦਾ ਰਿਹਾ,
ਬਣਾ ਮੂਰਤੀ ਦੁਰਗਾ ਦੀ,
ਕੁੱਖ 'ਚ ਲੜਕੀ ਮਾਰਨਾ,
ਭੇਦ ਇਸਦਾ ਖ਼ੋਲ ਜਾਂਦਾ।
**ਦੀਪਕ ਸਿੰਗਲਾ, ਮਹਿਲ ਕਲਾਂ**

ਆਜ ਕੇ ਦੌਰ ਕਾ ਯੇਹ ਮੰਜ਼ਰ ਕਿਉਂ ਹੈ,
ਹਰ ਦਿਲ ਪੇ ਜ਼ਖ਼ਮ, ਹਾਥ ਮੇਂ ਖ਼ੰਜਰ ਕਿਉਂ ਹੈ?
ਜਬ ਹਕੀਕਤ ਯੇ ਹੈ, ਕਿ ਹਰ ਜ਼ਰੇ ਮੇਂ,
'ਤੂ' ਰਹਤਾ ਹੈ, ਤੋ ਇਸ ਜ਼ਮੀਨ ਪੇ,
ਕਹੀਂ ਮਸਜਿਦ, ਔਰ ਕਹੀਂ ਮੰਦਿਰ ਕਿਉਂ ਹੈ?
ਧਰਮ ਪਾਲ, ਕਪੂਰਥਲਾ (94635-35101)

**ਇਸ ਕਾਲਮ ਲਈ ਆਪਣੇ sms ਇਸ ਪਤੇ ਤੇ ਭੇਜ ਸਕਦੇ ਹੋ : 94173-62085**
**message.tk@gmail.com**



# ਛਿਮਾਹੀ ਇਕੱਤਰਤਾ

**ਰਜਿੰਦਰ ਭਦੌੜ**

ਇਸ ਵਾਰ ਦੀ ਛਿਮਾਹੀ ਇਕੱਤਰਤਾ 22 ਨਵੰਬਰ 08 ਨੂੰ ਅਗਰਵਾਲ ਧਰਮਸ਼ਾਲਾ ਬਰਨਾਲਾ ਵਿਖੇ ਹੋਈ ਜਿਸ ਵਿੱਚ 98 ਡੈਲੀਗੇਟਾਂ ਨੇ ਭਾਗ ਲਿਆ। ਇਸ ਇਕੱਤਰਤਾ ਵਿੱਚ ਵਿਸ਼ੇਸ਼ ਤੌਰ ਤੇ ਨਿਰਮਲ ਸਿੰਘ ਕਿੰਗਰਾ, ਆਫ਼ਿਸ ਸਕੱਤਰ ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਕੈਨੇਡਾ (ਵੈਨਕੂਵਰ), ਗੁਰਮੀਤ ਸਿੰਘ ਜਨਰਲ ਸਕੱਤਰ ਤਰਕਸ਼ੀਲ ਸੁਸਾਇਟੀ ਹਰਿਆਣਾ, ਚਰਨਜੀਤ ਬਰਾੜ ਟੋਰਾਂਟੋ (ਸਰਗਰਮ ਵਰਕਰ) ਅਤੇ ਗੁਰਿੰਦਰ ਸਿੰਘ ਦਿੱਲੀ ਸਹਾਇਕ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਤਾਲਮੇਲ ਵਿਭਾਗ ਨੇ ਭਾਗ ਲਿਆ। ਇਨ੍ਹਾਂ ਇਕੱਤਰਤਾ ਦੇ ਪਹਿਲੇ ਸੈਸ਼ਨ ਦੀ ਪ੍ਰਧਾਨਗੀ ਕੀਤੀ। ਇਸ ਸੈਸ਼ਨ ਵਿੱਚ ਵਿਚਾਰਧਾਰਕ ਵਿਕਾਸ ਅਤੇ ਅਮਲ ਦੀਆਂ ਸਮੱਸਿਆਵਾਂ ਵਿਸ਼ੇ ਤੇ ਭੂਰਾ ਸਿੰਘ ਮਹਿਮਾ ਸਰਜਾ ਮੁਖ਼ੀ ਪ੍ਰਕਾਸ਼ਨ ਵਿਭਾਗ ਨੇ ਆਪਣੇ ਵਿਚਾਰ ਵਿਸਥਾਰ ਨਾਲ ਸਾਂਝੇ ਕੀਤੇ। ਉਨ੍ਹਾਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਵਿਚਾਰਧਾਰਕ ਵਿਕਾਸ ਦੇ ਅਮਲ ਵਿੱਚ ਸੰਸਕਾਰਾਂ ਦੀ ਤਬਦੀਲੀ ਦੀ ਰਫ਼ਤਾਰ ਘੱਟ ਹੋਣ ਕਾਰਣ ਸਮਾਜਿਕ ਤੌਰ ਤੇ ਅਲੱਗ-ਥਲੱਗ ਹੋਣ ਦਾ ਦਬਾਅ ਅਤੇ ਬਹੁਤ ਸਾਰੇ ਮਾਨਸਿਕ ਕਾਰਣ ਪ੍ਰਭਾਵ ਪਾਉਂਦੇ ਹਨ। ਇਸ ਮਸਲੇ ਤੇ ਚਰਨਜੀਤ ਬਰਾੜ ਟਰਾਂਟੋ, ਨਿਰਮਲ ਸਿੰਘ ਕਿੰਗਰਾ ਵੈਨਕੂਵਰ ਤੋਂ ਇਲਾਵਾ ਬਲਵਿੰਦਰ ਬਰਨਾਲਾ, ਹੇਮ ਰਾਜ ਸਟੈਨੋ, ਅਵਤਾਰ ਗੋਂਦਾਰਾ, ਰਾਜਿੰਦਰ ਭਦੌੜ, ਜਨਕ ਰਾਜ ਪਟਿਆਲਾ, ਨਿਰਮਲ ਪਟਵਾਰੀ, ਜਰਨੈਲ ਕ੍ਰਾਂਤੀ, ਐੱਸ.ਐੱਲ. ਸ਼ੁਕਲਾ, ਸੁਖ਼ਦੇਵ ਫ਼ਗਵਾੜਾ, ਹਰਭਜਨ ਸਿੰਘ ਲੁਧਿਆਣਾ ਤੇ ਸੁਮੀਤ ਸਿੰਘ ਅੰਮ੍ਰਿਤਸਰ ਨੇ ਵੀ ਆਪਣੇ ਵਿਚਾਰ ਪੇਸ਼ ਕਰਦਿਆਂ ਚਰਚਾ ਵਿੱਚ ਹਿਸਾ ਲਿਆ। ਚਰਚਾ 'ਚੋਂ ਇਹ ਗੱਲ ਉੱਭਰੀ ਕਿ ਸੁਸਾਇਟੀ ਦੇ ਵਿਕਾਸ ਲਈ ਦ੍ਰਿੜਤਾ, ਸਮਰਪਣ ਦੀ ਭਾਵਨਾ, ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਸੁਸਾਇਟੀ ਦੇ ਕੰਮ ਲਈ ਥਾਂ, ਚੰਗੇ ਵਿਚਾਰਾਂ ਨੂੰ ਲਾਗੂ ਕਰਨ ਵਿੱਚ ਅਡੋਲਤਾ, ਬੌਧਿਕ ਵਿਕਾਸ ਲਈ ਹੋਰ ਸਿੱਖਣ ਸਿਖਾਉਣ ਦੇ ਅਮਲ ਲਈ ਸਾਨੂੰ ਤਰਜੀਹੀ ਤੌਰ ਤੇ ਸੋਚਣ ਤੇ ਅਮਲ ਕਰਨ ਦੀ ਲੋੜ ਬਣਦੀ ਹੈ।

ਫ਼ਾਸ਼ੀਵਾਦ ਦੇ ਤਿੱਖ਼ੇ ਹੋ ਰਹੇ ਹਮਲਿਆਂ ਤੇ ਹਮ ਖ਼ਿਆਲ ਜਥੇਬੰਦੀਆਂ ਨਾਲ ਨੇੜਤਾ ਪੈਦਾ ਕਰਨ ਦੇ ਅਮਲ ਲਈ ਦੂਸਰੇ ਸੈਸ਼ਨ ਵਿੱਚ ਸਾਂਝੀਆਂ ਸਰਗਰਮੀਆਂ ਦਾ ਵਿਸ਼ਾ ਵਿਚਾਰਿਆ ਗਿਆ ਜਿਸ ਵਿੱਚ ਮੋਗਾ ਵਿਖੇ ਹੋਈ ਛਿਮਾਹੀ ਇਕੱਤਰਤਾ ਵੇਲੇ ਹੀ ਹੇਮ ਰਾਜ ਸਟੈਨੋ ਦੁਆਰਾ ਲਿਖ਼ਿਆ ਪੇਪਰ ਵੰਡਿਆ ਗਿਆ। ਇਸ ਪਰਚੇ ਦਾ ਸੰਖ਼ੇਪ ਸਾਰ ਹੇਮ ਰਾਜ ਸਟੈਨੋ ਨੇ ਡੈਲੀਗੇਟਾਂ ਨਾਲ ਸਾਂਝਾ ਕੀਤਾ। ਇਸ ਉਪਰੰਤ ਇਸ ਪਰਚੇ ਤੇ ਭਰਵਾਂ ਵਿਚਾਰ ਵਟਾਂਦਰਾ ਕੀਤਾ ਗਿਆ। ਬਹਿਸ ਵਿਚ ਭੂਰਾ ਸਿੰਘ ਮਹਿਮਾ ਸਰਜਾ, ਬਲਵਿੰਦਰ ਬਰਨਾਲਾ, ਗੁਰਿੰਦਰ ਆਜ਼ਾਦ ਦਿੱਲੀ, ਪਰਮ ਵੇਦ ਸੰਗਰੂਰ, ਅਜੀਤ ਪ੍ਰਦੇਸੀ, ਅਵਤਾਰ ਗੋਂਦਾਰਾ ਆਦਿ ਡੈਲੀਗੇਟਾਂ ਨੇ ਹਿੱਸਾ ਲਿਆ। ਇਸ ਮਸਲੇ ਤੇ ਸੰਵਿਧਾਨਕ ਸੋਧ ਦਾ ਮਸਲਾ ਹੋਣ ਕਾਰਣ ਵਿਸ਼ੇ ਉੱਪਰ ਹੋਰ ਬਹਿਸ ਦੀ ਲੋੜ ਮਹਿਸੂਸ ਕਰਦਿਆਂ ਇਸ ਨੂੰ ਆ ਰਹੇ ਸੂਬਾਈ ਡੈਲੀਗੇਟ ਇਜਲਾਸ ਤੇ ਮੁੜ ਵਿਚਾਰਨ ਦਾ ਫ਼ੈਸਲਾ ਲਿਆ ਗਿਆ।

ਤੀਸਰੇ ਸੈਸ਼ਨ ਵਿੱਚ ਸੀਰੀਅਲ 'ਤਰਕ ਦੀ ਸਾਣ 'ਤੇ' ਦੀਆਂ ਨਵੀਆਂ ਕਿਸ਼ਤਾਂ ਛੇਤੀ ਤਿਆਰ ਕਰਨ ਦਾ ਏਜੰਡਾ ਵਿਚਾਰਿਆ ਗਿਆ। ਇਸ ਨੂੰ ਤਿਆਰ ਕਰਨ ਦੀ ਤਿੱਖ਼ੀ ਲੋੜ ਮਹਿਸੂਸ ਕੀਤੀ ਗਈ। ਠੋਸ ਰੂਪ ਵਿੱਚ ਪਹਿਲਾਂ ਲਏ ਗਏ ਫ਼ੈਸਲੇ ਅਨੁਸਾਰ ਚੰਡੀਗੜ੍ਹ ਜੋਨ ਅਤੇ ਸੁਖਦੇਵ ਫ਼ਗਵਾੜਾ ਨੇ ਆਪਣੇ ਹਿੱਸੇ ਦੇ ਕੂਪਨ ਜਮ੍ਹਾ ਕਰਵਾਏ ਤੇ ਹੋਰ ਵੀ ਯਤਨ ਜੁਟਾਉਣ ਦਾ ਭਰੋਸਾ ਦਿਵਾਇਆ। ਬਾਕੀ ਜੋਨਾਂ ਤੇ ਸੂਬਾ ਅਗਜੈਕਟਿਵ ਮੈਂਬਰਾਂ ਨੂੰ ਆਪਣੇ ਹਿੱਸੇ ਆਉਂਦੇ ਕੂਪਨ ਜਲਦੀ ਜਮ੍ਹਾ ਕਰਵਾਉਣ ਦਾ ਫੈਸਲਾ ਲਿਆ ਗਿਆ। ਇਸ ਮੌਕੇ ਚਰਨਜੀਤ ਬਰਾੜ ਟੋਰਾਂਟੋ ਨੇ ਆਪਣੇ ਯਤਨਾਂ ਨਾਲ ਇਕੱਤਰ ਕਰਕੇ ਲਿਆਂਦੀ 52,500 ਰੁਪਏ ਦੀ ਸਹਾਇਤਾ ਸੁਸਾਇਟੀ ਨੂੰ ਦਿੱਤੀ ਤੇ ਹੋਰ ਸਹਾਇਤਾ ਭੇਜਣ ਦਾ ਵਿਸ਼ਵਾਸ ਦਿਵਾਇਆ। ਮੈਗਜ਼ੀਨ ਦੀ ਗਿਣਤੀ ਵਧਾਉਣ ਲਈ ਹਰ ਪਿੰਡ ਤੱਕ ਪੰਜ ਮੈਗਜ਼ੀਨ ਪਹੁੰਚਾਉਣ ਲਈ ਪਹਿਲਾਂ ਕੀਤੇ ਫ਼ੈਸਲੇ ਨੂੰ ਤਨਦੇਹੀ ਨਾਲ ਲਾਗੂ ਕਰਨ ਤੇ ਜ਼ੋਰ ਦਿੱਤਾ ਗਿਆ। ਇਸ ਤੋਂ ਇਲਾਵਾ ਹਿਸਾਬ ਕਿਤਾਬ ਵੰਡਿਆ ਗਿਆ ਤੇ ਬਕਾਏ ਜਲਦੀ ਜਮ੍ਹਾ ਕਰਵਾਉਣ ਦਾ ਫ਼ੈਸਲਾ ਕੀਤਾ ਗਿਆ। ਗੁਰਿੰਦਰ ਆਜ਼ਾਦ ਦਿੱਲੀ ਵੱਲੋਂ ਰਾਸ਼ਟਰੀ ਤੇ ਅੰਤਰ ਰਾਸ਼ਟਰੀ ਪੱਧਰ ਤੇ ਚੱਲ ਰਹੀਆਂ ਤਰਕਸ਼ੀਲ ਸਰਗਰਮੀਆਂ ਬਾਰੇ ਜਾਣਕਾਰੀ ਦਿੱਤੀ ਗ਼ਈ। ਨੌਜਵਾਨਾਂ ਅੰਦਰ ਪ੍ਰਸਾਰ ਨੂੰ ਤੇਜ ਕਰਨ ਦੀ ਅਹਿਮੀਅਤ ਤੇ ਵੀ ਜ਼ੋਰ ਦਿੱਤਾ ਗਿਆ। ਪੂਰੇ 12 ਘੰਟੇ ਚੱਲੀ ਇਸ ਇਕੱਤਰਤਾ ਵਿੱਚ ਸਮੁੱਚੇ ਡੈਲੀਗੇਟਾਂ ਦੀ ਸਰਗਰਮ ਸ਼ਮੂਲੀਅਤ ਸਰਾਹੁਣਯੋਗ ਸੀ। ਬਰਨਾਲਾ ਇਕਾਈ ਵੱਲੋਂ ਇਕੱਤਰਤਾ ਦਾ ਸਮੁੱਚਾ ਪ੍ਰਬੰਧ ਤਸੱਲੀਬਖਸ਼ ਸੀ।

* 98728-74620

# ਜਗਿਆਸਾ

 ਪੱਤਝੜ ਦੀ ਰੁੱਤ ਵਿੱਚ ਦਰਖ਼ਤਾਂ ਦੇ ਪੱਤੇ ਕਿਉਂ ਝੜ ਜਾਂਦੇ ਹਨ।

ਹਨੀ ਸੰਧੂ, ਸ਼੍ਰੀ ਗੰਗਾਨਗਰ

➢ ਦਰਅਸਲ ਦਰਖ਼ਤਾਂ ਦੇ ਪੱਤੇ ਸਰਦੀਆਂ ਦੇ ਪ੍ਰਭਾਵ ਕਾਰਨ ਝੜਦੇ ਹਨ। ਇਨ੍ਹਾਂ ਦਿਨਾਂ ਨੂੰ ਅਸੀਂ ਪੱਤਝੜ ਰੁੱਤ ਦਾ ਨਾਂ ਦਿੱਤਾ ਹੋਇਆ ਹੈ। ਇਸੇ ਤਰ੍ਹਾਂ ਜਦੋਂ ਸਰਦੀ ਘਟਣ ਲਗਦੀ ਹੈ ਤਾਂ ਦਰਖ਼ਤਾਂ ਦੇ ਪੱਤੇ ਫਿਰ ਫੁੱਟਣ ਲਗਦੇ ਹਨ। ਇਨ੍ਹਾਂ ਦਿਨਾਂ ਨੂੰ ਬਸੰਤ ਦੀ ਰੁੱਤ ਕਿਹਾ ਜਾਂਦਾ ਹੈ। 'ਆਈ ਬਸੰਤ, ਪਾਲਾ ਉਡੰਤ' ਕਹਾਵਤ ਤੁਸੀਂ ਜ਼ਰੂਰ ਸੁਣੀ ਹੋਵੇਗੀ। ਅਸਲ ਵਿੱਚ ਬਸੰਤ ਆਉਣ ਕਰਕੇ ਪਾਲਾ ਨਹੀਂ ਘਟਦਾ ਸਗੋਂ ਪਾਲਾ ਘਟਣ ਕਰਕੇ ਬਹਾਰ ਆਉਂਦੀ ਹੈ।

ਸੁਆਲ ਇਹ ਹੈ ਕਿ ਸਰਦੀਆਂ ਵਿੱਚ ਪੱਤੇ ਕਿਉਂ ਝੜਦੇ ਹਨ? ਅਸਲ ਵਿੱਚ ਤੁਸੀਂ ਦੇਖਿਆ ਹੋਵੇਗਾ ਕਿ ਪੱਤੇ ਝੜਨ ਤੋਂ ਪਹਿਲਾਂ ਪੀਲੇ ਪੈ ਜਾਂਦੇ ਹਨ। ਪੱਤਿਆਂ ਵਿੱਚ ਕਈ ਪਿਗਮੈਂਟ ਹੁੰਦੇ ਹਨ ਜਿਵੇਂ ਕਲੋਰੋਫਿਲ, ਕੈਰੋਲਿਨ ਆਦਿ ਪਰ ਕਲੋਰੋਫਿਲ ਦੀ ਮਾਤਰਾ ਵੱਧ ਹੋਣ ਕਰਕੇ ਪੱਤੇ ਹਰੇ ਵਿਖਾਈ ਦਿੰਦੇ ਹਨ।

ਅਸੀਂ ਜਾਣਦੇ ਹਾਂ ਕਿ ਦਰਖ਼ਤ ਆਪਣਾ ਭੋਜਨ ਸੂਰਜ ਦੀ ਰੌਸ਼ਨੀ ਵਿੱਚ ਪਾਣੀ ਅਤੇ ਕਾਰਬਨ ਡਾਈਆਕਸਾਈਡ ਦੁਆਰਾ ਕਲੋਰੋਫਿਲ ਦੀ ਸਹਾਇਤਾ ਨਾਲ ਤਿਆਰ ਕਰਦੇ ਹਨ। ਸਰਦੀਆਂ ਵਿੱਚ ਸੂਰਜੀ ਰੌਸ਼ਨੀ ਦਾ ਸਮਾਂ ਅਤੇ ਮਾਤਰਾ ਘਟਣ ਕਾਰਨ ਬਹੁਤੇ ਪੇੜ ਪੌਦੇ ਭੋਜਨ ਬਣਾਉਣਾ ਬੰਦ ਕਰ ਦਿੰਦੇ ਹਨ। ਪੌਦਿਆਂ ਦੇ ਤਣੇ ਤੇ ਸ਼ਾਖਾਵਾਂ ਪੱਤਿਆਂ ਵਿਚਲੇ ਭੋਜਨ ਨੂੰ ਚੂਸ ਲੈਂਦੀਆਂ ਹਨ। ਹੌਲੀ-ਹੌਲੀ ਪੱਤਿਆਂ ਵਿੱਚ ਕਲੋਰੋਫਿਲ ਦੀ ਮਾਤਰਾ ਘਟਣ ਲਗਦੀ ਹੈ। ਇਸ ਨਾਲ ਪੱਤਿਆਂ ਦੇ ਬਾਕੀ ਪਿਗਮੈਂਟ ਨਜ਼ਰ ਆਉਣ ਲਗਦੇ ਹਨ। ਪੱਤਿਆਂ ਦਾ ਰੰਗ ਪੀਲਾ ਪੈ ਜਾਂਦਾ ਹੈ। ਪੱਤੇ ਕਮਜ਼ੋਰ ਹੋਣ ਲਗਦੇ ਹਨ ਤੇ ਫਿਰ ਹਵਾ ਦੇ ਝੋਕਿਆਂ ਨਾਲ ਟਾਹਣੀਆਂ ਨਾਲੋਂ ਬਿਖ਼ਰ ਜਾਂਦੇ ਹਨ। ਘੱਟ ਰੌਸ਼ਨੀ ਵਿੱਚ ਵੀ ਭੋਜਨ ਬਣਾ ਲੈਣ ਦੀ ਸਮਰਥਾ ਰੱਖਣ ਵਾਲੇ ਕੁਝ ਪੌਦਿਆਂ ਵਿੱਚ ਇਹ ਕਿਰਿਆ ਬਹੁਤ ਘੱਟ ਹੁੰਦੀ ਹੈ। ਉਨ੍ਹਾਂ ਨੂੰ ਸਦਾ ਬਹਾਰ ਰੁੱਖ ਕਿਹਾ ਜਾਂਦਾ ਹੈ। ਲੇਕਿਨ ਅਜਿਹੇ ਪੌਦੇ ਉੱਥੇ ਹੀ ਪਾਏ ਜਾਂਦੇ ਹਨ ਜਿੱਥੇ ਪੂਰਾ ਸਾਲ ਸੂਰਜ ਦੀ ਰੌਸ਼ਨੀ ਤਕਰੀਬਨ ਇੱਕੋ ਜਿਹੀ ਰਹਿੰਦੀ ਹੈ।

? ਮੈਂ ਜੋ ਵੀ ਸਿਖਦਾ ਹਾਂ, ਜਲਦੀ ਭੁੱਲ ਜਾਂਦਾ ਹਾਂ। ਮੈਨੂੰ ਵਾਰ-ਵਾਰ ਯਾਦ ਕਰਨਾ ਪੈਂਦਾ ਹੈ। ਕੀ ਵਾਰ-ਵਾਰ ਯਾਦ ਕਰਨ ਦੇ ਚੱਕਰ ਤੋਂ ਬਚਿਆ ਜਾ ਸਕਦਾ ਹੈ।

ਦਲਜੀਤ, ਕੋਟਕਪੂਰਾ

➢ ਸਿੱਖਣ ਦਾ ਮਨੋਰਥ ਸਿਰਫ਼ ਇਮਤਿਹਾਨ ਵਿੱਚ ਸੁਆਲਾਂ ਦੇ ਜਵਾਬ ਦੇਣਾ ਨਹੀਂ ਹੁੰਦਾ। ਇਹ ਗੱਲ ਸਮਝਣ ਲਈ ਹੁੰਦਾ ਹੈ। ਭੁੱਲਣ ਦੀ ਸਮੱਸਿਆ ਦਾ ਸਬੰਧ ਬੇਧਿਆਨੀ ਅਤੇ ਅੱਧੇ ਮਨ ਨਾਲ ਕੀਤੇ ਕੰਮ ਨਾਲ ਹੁੰਦਾ ਹੈ। ਜੇ ਤੁਸੀਂ ਬਿਨਾਂ ਸਮਝਿਆਂ ਸਿਖਦੇ ਰਹਿੰਦੇ ਹੋ ਤਾਂ ਤੁਹਾਡੇ ਭੁੱਲਣ ਦੀਆਂ ਸੰਭਾਵਨਾਵਾਂ ਜ਼ਿਆਦਾ ਹੁੰਦੀਆਂ ਹਨ ਕਿਉਂਕਿ ਜੋ ਤੁਸੀਂ ਆਪ ਦੇਖਿਆ ਜਾਂ ਪਹਿਲਾਂ ਪੜ੍ਹਿਆ ਹੈ ਉਸ ਨਾਲ ਉਸ ਦਾ ਤਾਲਮੇਲ ਬਣਾਉਣ ਦੇ ਯੋਗ ਨਹੀਂ ਬਣੇ। ਜੇ ਤੁਸੀਂ ਸਮਝਣ ਲਈ ਸਿਖਦੇ ਹੋ ਤਾਂ ਗਿਆਨ ਦਾ ਤੱਤ ਤੁਹਾਡੀ ਜ਼ਿੰਦਗੀ ਦਾ ਹਿੱਸਾ ਬਣ ਜਾਂਦਾ ਹੈ। ਸਿਰਫ਼ ਟੇਪ ਰਿਕਾਰਡਰ ਜਾਂ ਸੀ.ਡੀ. ਬਣਨ ਨਾਲੋਂ ਸਿੱਖਣ ਦਾ ਇਹ ਢੰਗ ਬਹੁਤ ਜ਼ਿਆਦਾ ਲਾਭਕਾਰੀ ਤੇ ਤਸੱਲੀ-ਬਖ਼ਸ਼ ਹੈ। ਜੋ ਕੁਝ ਤੁਸੀਂ ਕਰਦੇ ਹੋ, ਉਸ ਵਿੱਚ ਖੁੱਭ ਜਾਣਾ, ਇਕਾਗਰਤਾ ਨਾਲ ਅਧਿਐਨ ਕਰਨਾ ਤੇ ਸਮਝਦਿਆਂ ਹੋਇਆਂ



ਸਿੱਖਣਾ ਹੀ ਚੰਗੀ ਯਾਦਾਸ਼ਤ ਦੀ ਕੁੰਜੀ ਹੈ।

? ਬੱਚਾ ਰੋਂਦਾ ਕਿਉਂ ਹੈ।

ਪੂਨਮ, ਮੁਕਤਸਰ

➢ ਜਨਮ ਉਪਰੰਤ ਬੱਚਾ ਰੋਣ ਰਾਹੀਂ ਆਪਣੀ ਸਾਹ ਕਿਰਿਆ ਹੀ ਸ਼ੁਰੂ ਨਹੀਂ ਕਰਦਾ ਬਲਕਿ ਦੁਨੀਆਂ ਵਿੱਚ ਆਉਣ ਦਾ ਆਪਣਾ ਐਲਾਨ ਵੀ ਕਰਦਾ ਹੈ। ਆਲੇ ਦੁਆਲੇ ਨਾਲ ਸੰਵਾਦ ਰਚਾਉਣ ਦੀ ਬੱਚੇ ਦੀ ਇਹ ਪਹਿਲੀ ਕੋਸ਼ਿਸ਼ ਹੁੰਦੀ ਹੈ ਕਿਉਂਕਿ ਬੱਚਾ ਆਪਣੀਆਂ ਭਾਵਨਾਵਾਂ ਅਤੇ ਅਸੁਵਿਧਾਵਾਂ ਨੂੰ ਸ਼ਬਦਾਂ ਵਿੱਚ ਬਿਆਨ ਕਰਨ ਦੇ ਸਮਰਥ ਨਹੀਂ ਹੁੰਦਾ ਇਸ ਲਈ ਉਹ ਰੋ ਕੇ ਦਸਦਾ ਹੈ। ਬਹੁਤੀਆਂ ਮਾਵਾਂ ਆਪਣੇ ਬੱਚਿਆਂ ਦੇ ਰੋਣ ਤੋਂ ਇਹ ਅੰਦਾਜ਼ਾ ਲਗਾ ਲੈਂਦੀਆਂ ਹਨ ਕਿ ਉਹ ਭੁੱਖਾ ਹੈ ਜਾਂ ਕੋਈ ਪੀੜਾ ਮਹਿਸੂਸ ਕਰਦਾ ਹੈ ਪ੍ਰੰਤੂ ਬੱਚੇ ਦੇ ਰੋਣ ਦਾ ਕਾਰਣ ਪਤਾ ਲਗਾਉਣਾ ਹਮੇਸ਼ਾ ਸੰਭਵ ਨਹੀਂ ਹੁੰਦਾ।





## ਬੱਚਿਆਂ ਲਈ ਟੀ.ਵੀ. ਹਾਨੀਕਾਰਕ ?

ਅਮਰੀਕਾ ਦੀ ਵਿਸਕਾਸਨ ਯੂਨੀਵਰਸਿਟੀ ਨੇ ਉਸੇ ਵਿਸ਼ੇ ਤੇ ਡਾ. ਜੈਨਟ ਹਾਈਡ ਤੇ ਉਸਦੀ ਟੀਮ ਤੋਂ ਖੋਜ ਕਰਵਾਈ ਜਿਨ੍ਹਾਂ ਨੇ ਖ਼ੋਜ ਕਰਕੇ ਦੱਸਿਆ ਹੈ ਕਿ ਜਿਹੜੇ ਬੱਚੇ ਜ਼ਿਆਦਾ ਟੀ.ਵੀ. ਦੇਖਦੇ ਹਨ, ਪੜ੍ਹਾਈ ਵਿੱਚ ਹੁਸ਼ਿਆਰ ਨਹੀਂ ਹੁੰਦੇ, ਆਪਣੇ ਬਾਰੇ ਉਨ੍ਹਾਂ ਦੀ ਰਾਏ ਵਧੀਆ ਨਹੀਂ ਹੁੰਦੀ, ਮਾਪਿਆਂ ਨਾਲ ਰਾਬਤਾ ਘੱਟ ਹੁੰਦਾ ਹੈ ਤੇ ਜਿਨ੍ਹਾਂ ਨੂੰ 'attention deficit hyperactivity disorder (ADHD)' ਯਾਨੀ ਇੱਕ ਥਾਂ ਧਿਆਨ ਨਾ ਲਾ ਕੇ ਥੋੜ੍ਹਾ ਵੀ ਨਿਚਲੇ ਨਾ ਬਹਿ ਸਕਣ ਦੀ ਸਮੱਸਿਆ ਹੁੰਦੀ ਹੈ, ਉਨ੍ਹਾਂ ਵਿੱਚੋਂ ਬਹੁਤੇ 15 ਸਾਲ ਤੋਂ ਪਹਿਲਾਂ-ਪਹਿਲਾਂ ਕਾਮ ਸਬੰਧ ਬਣਾ ਲੈਂਦੇ ਹਨ। ਏਨਾ ਹੀ ਨਹੀਂ ਉਹ ਅਣਜਾਣ ਹੋਣ ਕਰਕੇ ਸੈਕਸ ਨਾਲ ਸਬੰਧਤ ਬਿਮਾਰੀਆਂ ਵੀ ਸਹੇੜ ਲੈਂਦੇ ਹਨ ਤੇ ਅਣਚਾਹੇ ਗਰਭ ਧਾਰਨ ਕਰਨ ਵਰਗੇ ਚੱਕਰਾਂ ਵਿੱਚ ਫ਼ਸ ਜਾਂਦੇ ਹਨ।

ਜਿੱਥੋਂ ਤੱਕ ਏ.ਡੀ.ਐੱਚ.ਡੀ. ਦਾ ਸਵਾਲ ਹੈ, ਇਸ ਬਾਰੇ ਇਨ੍ਹਾਂ ਕਾਲਮਾਂ ਵਿੱਚ ਇੱਕ ਖ਼ੋਜ ਤੇ ਆਧਾਰਿਤ ਪਹਿਲਾਂ ਹੀ ਲਿਖਿਆ ਜਾ ਚੁੱਕਾ ਹੈ ਕਿ ਇਸ ਦਾ ਮੁੱਖ ਕਾਰਣ ਜ਼ਿਆਦਾ ਟੀ.ਵੀ. ਦੇਖਣਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਬਾਕੀ ਦੀਆਂ ਸਮੱਸਿਆਵਾਂ ਜਿਵੇਂ ਕਿ ਪੜ੍ਹਾਈ ਵਿੱਚ ਹੁਸ਼ਿਆਰ ਨਾ ਹੋਣਾ, ਮਾਪਿਆਂ ਨਾਲ ਰਾਬਤਾ ਘੱਟ ਹੋਣ ਦੀ ਜੜ੍ਹ ਵੀ ਜ਼ਿਆਦਾ ਟੀ.ਵੀ. ਦੇਖਣਾ ਹੀ ਹੈ।

ਡਾ. ਜੈਨੇਟ ਹਾਈਡ ਤੇ ਉਸ ਦੀ ਟੀਮ ਦੀ ਖ਼ੋਜ ਤੋਂ ਇੱਕ ਗੱਲ ਇਹ ਵੀ ਸਾਹਮਣੇ ਆਈ ਹੈ ਕਿ ਜੋ ਕੁਝ ਟੀ.ਵੀ. ਉੱਪਰ ਸੈਕਸ ਸਬੰਧੀ ਦਿਖਾਇਆ ਜਾਂਦਾ ਹੈ ਉਸ ਨੂੰ ਵਾਰ-ਵਾਰ ਦੇਖ ਕੇ ਬੱਚੇ ਦੇ ਮਨ ਵਿੱਚ ਇਹ ਗੱਲ ਘਰ ਕਰ ਜਾਂਦੀ ਹੈ ਕਿ ਛੋਟੀ ਉਮਰ ਵਿੱਚ ਵੀ ਸੈਕਸ ਸਬੰਧ ਗਲਤ ਨਹੀਂ ਹਨ ਤੇ ਜ਼ਿਆਦਾ ਟੀ.ਵੀ. ਦੇਖਣ ਦਾ ਇਹ ਸਭ ਤੋਂ ਮਾੜਾ ਪੱਖ ਹੈ।

ਤਾਂ ਫਿਰ ਕੀ ਬੱਚਿਆਂ ਨੂੰ ਟੀ.ਵੀ. ਨਹੀਂ ਦੇਖਣ ਦੇਣਾ ਚਾਹੀਦਾ? ਜੇਕਰ ਬੱਚਿਆਂ ਨੂੰ ਟੀ.ਵੀ. ਨਹੀਂ ਦੇਖਣ ਦੇਵਾਂਗੇ ਤਾਂ ਸੂਚਨਾ ਦੇ ਇਸ ਯੁਗ ਵਿੱਚ ਇਹ ਬੱਚੇ ਟੀ.ਵੀ. ਦੇਖਣ ਵਾਲੇ ਬੱਚਿਆਂ ਤੋਂ ਬੌਧਿਕ ਵਿਕਾਸ ਪੱਖੋਂ ਬਹੁਤ ਪਿੱਛੇ ਰਹਿ ਜਾਣਗੇ।

ਸ਼ਹਿਰਾਂ ਵਿੱਚ ਪਤੀਆਂ ਦੇ ਦੁਕਾਨਾਂ ਤੇ ਚਲੇ ਜਾਣ ਤੋਂ ਬਾਅਦ ਔਰਤਾਂ ਕੰਮ ਮੁਕਾ ਕੇ ਖ਼ੁਦ ਹੀ ਟੀ.ਵੀ. ਸਾਹਮਣੇ ਏਨਾ ਸਮਾਂ ਬਿਤਾਉਂਦੀਆਂ ਹਨ ਕਿ ਉਹ ਖ਼ੁਦ ਹੀ ਟੀ.ਵੀ. ਤੋਂ ਪਾਸੇ ਨਹੀਂ ਹੋ ਸਕਦੀਆਂ, ਬੱਚਿਆਂ ਨੂੰ ਮਨ੍ਹਾ ਕਰਨਾ ਤਾਂ ਦੂਰ ਦੀ ਗੱਲ ਹੈ। ਮੇਰੇ ਇੱਕ ਚੰਡੀਗੜ੍ਹ ਵਸਦੇ ਦੋਸਤ ਨੇ ਮੈਨੂੰ ਉਸ ਦੀ ਪਤਨੀ ਨਾਲ ਗੱਲ ਕਰਨ ਨੂੰ ਕਿਹਾ ਜੋ ਸਾਰਾ ਦਿਨ ਉਸ ਕਮਰੇ ਵਿੱਚ ਟੀ.ਵੀ. ਦੇਖਦੀ ਸੀ ਜਿੱਥੇ ਹੋਰ ਕਮਰਾ ਨਾ ਹੋਣ ਦੀ ਵਜ੍ਹਾ ਕਰਕੇ ਬੱਚੇ ਪੜ੍ਹਦੇ ਸਨ। ਮੈਂ ਬੱਚਿਆਂ ਨੂੰ ਅਜੇ ਏਨਾ ਹੀ ਕਿਹਾ ਸੀ ਕਿ ਕੀ ਏਨਾ ਲੰਮਾ ਸਮਾਂ ਟੀ.ਵੀ. ਵਾਲੇ ਕਮਰੇ ਵਿੱਚ ਪੜ੍ਹਨ ਨਾਲ ਉਨ੍ਹਾਂ ਦੀ ਮੈਡੀਕਲ, ਇੰਜੀਨੀਅਰਿੰਗ ਦੀ ਪੜ੍ਹਾਈ ਉੱਪਰ ਬੁਰਾ ਅਸਰ ਨਹੀਂ ਸੀ ਪੈ ਰਿਹਾ, ਦੋਸਤ ਦੀ ਪਤਨੀ ਭੜਕ ਪਈ, "ਮੈਂ ਆਪਣਾ ਗਲਾ ਘੁੱਟ ਲਵਾਂ? ਹਰ ਕੋਈ ਮੇਰੇ ਸੀਰੀਅਲ ਦੇ ਪਿੱਛੇ ਪਿਆ ਹੈ" ਉਸ ਨੇ ਸਹਿਜ ਏਨੀ ਕੁਰੱਖ਼ਤ ਆਵਾਜ਼ ਵਿੱਚ ਕਿਹਾ ਸੀ ਕਿ ਉਹ ਦਿਨ ਤੇ ਆਹ ਦਿਨ, ਮੈਂ ਉਸ ਦੇ ਘਰ ਦੁਬਾਰਾ ਪੈਰ ਪਾਉਣ ਦੀ ਹਿੰਮਤ ਨਹੀਂ ਕਰ ਸਕਿਆ। ਇਕੱਲੇ ਰਹਿੰਦੇ ਨੌਕਰੀ ਪੇਸ਼ਾ ਮਾਪੇ ਤਾਂ ਕਰ ਹੀ ਕੁਝ ਨਹੀਂ ਸਕਦੇ। ਬੱਚੇ ਸਕੂਲੋਂ ਆ ਕੇ ਜੋ ਮਰਜ਼ੀ ਕਰਨ। ਅਕਸਰ 3 ਤੋਂ 9 ਸਾਲ ਤੱਕ ਦੇ ਬੱਚਿਆਂ ਨੂੰ ਪੇਂਡੂ ਕੰਮਕਾਜੀ ਮਾਵਾਂ ਇਸ ਕਰਕੇ ਟੀ.ਵੀ. ਅੱਗੇ ਬੈਠੇ ਰਹਿਣ ਤੋਂ ਨਹੀਂ ਰੋਕਦੀਆਂ ਕਿ ਟੀ.ਵੀ. ਕਰਕੇ ਬੱਚਾ ਸਾਂਭਿਆ ਹੋਇਆ ਹੈ ਪਰ ਬਾਅਦ ਵਿੱਚ ਬੱਚਾ ਟੀ.ਵੀ. ਦਾ ਆਦੀ ਹੋ ਜਾਂਦਾ ਹੈ ਅਤੇ ਇਹ ਉਸ ਦੇ ਸੁਭਾਅ ਦਾ ਹਿੱਸਾ ਬਣ ਜਾਂਦਾ ਹੈ। ਉਸ ਦਾ ਮਨ ਕਿਤਾਬਾਂ ਵਿੱਚ ਨਹੀਂ ਲਗਦਾ। ਘਰ ਦਿਆਂ ਤੋਂ ਅਲੱਗ ਰਹਿਣ ਲਗਦਾ ਹੈ ਜਿਸ ਨਾਲ ਨਵੀਆਂ ਸਮੱਸਿਆਵਾਂ ਪੈਦਾ ਹੋ ਜਾਂਦੀਆਂ ਹਨ।

ਫਿਰ ਕੀ ਕੀਤਾ ਜਾਵੇ? ਸਮੱਸਿਆ ਦਾ ਕੋਈ ਸੌਖਾ ਹੱਲ ਨਜ਼ਰ ਨਹੀਂ ਆਉਂਦਾ। ਹਾਂ ਮਾਵਾਂ ਇਸ ਪਾਸੇ ਥੋੜ੍ਹਾ ਧਿਆਨ ਦੇ ਕੇ ਇਸ ਬਾਰੇ ਕੁਝ ਕਰ ਸਕਦੀਆਂ ਹਨ। ਬੱਚਿਆਂ ਦੇ ਪੜ੍ਹਨ, ਟੀ.ਵੀ. ਦੇਖਣ ਅਤੇ ਖੇਡਣ ਦਾ ਸਮਾਂ ਨਿਸ਼ਚਿਤ ਕੀਤਾ ਜਾਵੇ ਅਤੇ ਇਸ ਉੱਪਰ ਸਖ਼ਤੀ ਨਾਲ ਪਹਿਰਾ ਦਿੱਤਾ ਜਾਵੇ। ਪਿਤਾ ਵੀ ਇਸ ਕੰਮ ਵਿੱਚ ਪੂਰਾ ਸਹਿਯੋਗ ਦੇਵੇ। ਯਾਦ ਰੱਖੋ ਕਿਸੇ ਹੋਰ ਨੇ ਤੁਹਾਡੀ ਇਸ ਸਮੱਸਿਆ ਦਾ ਹੱਲ ਨਹੀਂ ਕਰਨਾ।

## ਤਨਾਅ ਬਣਾ ਦਿੰਦਾ ਹੈ ਲੋਕਾਂ ਨੂੰ ਵਹਿਮੀ

ਤਨਾਅ ਲੋਕਾਂ ਨੂੰ ਵਹਿਮੀ ਬਣਾ ਰਿਹਾ ਹੈ। ਇੱਕ ਨਵੇਂ ਅਧਿਐਨ ਰਾਹੀਂ ਖੁਲਾਸਾ ਹੋਇਆ ਹੈ ਕਿ ਤਣਾਅ ਕਾਰਨ ਲੋਕੀ ਨਾ ਰਹੁਰੀਤਾ 'ਚ ਭਰੋਸਾ ਕਰਦੇ ਹਨ, ਬਲਕਿ ਕਈ ਤਰ੍ਹਾਂ ਦੀਆਂ ਸਾਜ਼ਿਸ਼ੀ ਗੱਲਾਂ 'ਤੇ ਭਰੋਸਾ ਕਰਨ ਲੱਗ ਪੈਂਦੇ ਹਨ। ਇਸੇ ਕਾਰਨ ਉਹ ਅਜਿਹੀਆਂ ਗੱਲਾਂ ਵੀ ਦੇਖਣ ਸੋਚਣ ਲੱਗ ਜਾਂਦੇ ਹਨ,

ਜਿਨ੍ਹਾਂ ਦੀ ਕੋਈ ਹੋਂਦ ਹੀ ਨਹੀਂ ਹੁੰਦੀ। ਡੇਲੀ ਟੈਲੀਗ੍ਰਾਫ਼ 'ਚ ਛਪੀ ਰਿਪੋਰਟ ਵਿੱਚ ਖੋਜਕਾਰਾਂ ਦਾ ਹਵਾਲਾ ਦੇ ਕੇ ਦੱਸਿਆ ਗਿਆ ਹੈ ਕਿ ਅਜਿਹੇ ਲੋਕਾਂ ਦਾ ਆਪਣੇ ਜੀਵਨ 'ਤੇ ਕੋਈ ਕਾਬੂ ਨਾ ਰਹਿਣ ਕਾਰਨ ਉਨ੍ਹਾਂ 'ਚ ਵਿਸ਼ਵ 'ਚ ਆਪਣਾ ਹੁਕਮ ਚਲਾਉਣ ਅਤੇ ਢਾਂਚਾ ਲਾਗੂ ਕਰਨ ਦੀ ਖਾਹਿਸ਼ ਜ਼ੋਰ ਮਾਰਨ ਲੱਗ ਪੈਂਦੀ ਹੈ।

ਨਾਰਥ ਵੈਸਟਰਨ ਯੂਨੀਵਰਸਿਟੀ ਦੇ ਖੋਜਕਾਰ ਪ੍ਰੋ: ਐਡਮ ਗੈਲਿੰਸਕੀ ਨੇ ਕਿਹਾ ਕਿ ਜਿੰਨਾ ਲੋਕ ਆਪਣੀ ਜ਼ਿੰਦਗੀ 'ਤੇ ਕਾਬੂ ਗੁਆ ਬੈਠਦੇ ਹਨ, ਓਨਾ ਹੀ ਉਹ ਆਪਣੇ ਆਪ 'ਤੇ ਕਾਬੂ ਰੱਖਣ ਲਈ ਮਾਨਸਿਕ ਕਵਾਇਦ ਕਰਨ ਦੇ ਆਦੀ ਹੁੰਦੇ ਜਾਂਦੇ ਹਨ। ਉਨ੍ਹਾਂ ਦੱਸਿਆ ਕਿ ਲੋਕਾਂ ਨੂੰ ਨਿਯੰਤਰਨ ਦੀਆਂ ਭਾਵਨਾਵਾਂ ਐਨੀਆਂ ਮਹੱਤਵਪੂਰਨ ਜਾਪਦੀਆਂ ਹਨ ਕਿ ਉਨ੍ਹਾਂ ਨੂੰ ਨਿਯੰਤਰਣ ਦਾ ਹੋਣਾ ਡਰਾਉਣਾ ਲੱਗਣ ਲੱਗ ਪੈਂਦਾ ਹੈ।

ਅਧਿਐਨ ਖਾਤਰ ਖੋਜਕਾਰਾਂ ਨੇ ਅੱਧੇ ਲੋਕਾਂ ਨੂੰ ਅਜਿਹੀ ਕੋਈ ਸਥਿਤੀ ਯਾਦ ਕਰਨ ਲਈ ਕਿਹਾ ਕਿ ਜਦੋਂ ਉਨ੍ਹਾਂ ਨੂੰ ਬੇਕਾਬੂ ਹੋਣ ਦਾ ਅਹਿਸਾਸ ਹੋਇਆ ਸੀ, ਜਿਵੇਂ ਕਿ ਕਾਰ ਹਾਦਸਾ, ਪ੍ਰੀਵਾਰ ਦੇ ਕਿਸੇ ਨੇੜਲੇ ਮੈਂਬਰ ਦਾ ਬਿਮਾਰ ਹੋਣਾ ਜਾਂ ਫਿਰ ਉਨ੍ਹਾਂ ਦਾ ਕਿਸੇ ਖਤਰੇ 'ਚ ਹੋਣਾ ਆਦਿ ਫਿਰ ਉਨ੍ਹਾਂ 'ਤੇ ਕਈ ਤਜਰਬੇ ਕੀਤੇ ਗਏ ਅਤੇ ਉਨ੍ਹਾਂ ਨੂੰ ਪੁੱਛਿਆ ਗਿਆ ਕਿ ਕੀ ਉਨ੍ਹਾਂ ਨੂੰ ਹਿੰਦੂਆਂ ਤੋਂ ਬਣੀਆਂ ਬਰਫ਼ ਵਾਲੀਆਂ ਤਸਵੀਰਾਂ 'ਚ ਕੋਈ ਬਿੰਬ ਨਜ਼ਰ ਆਉਂਦੇ ਹਨ। ਇਨ੍ਹਾਂ 'ਚੋਂ ਅੱਧੀਆਂ ਤਸਵੀਰਾਂ 'ਚ ਬਿੰਦੂ ਉੱਘੜੇ ਸਨ, ਜਦਕਿ ਅੱਧੀਆਂ 'ਚ ਕੁਰਸੀ, ਕਿਸ਼ਤੀ ਜਾਂ ਕਿਸੇ ਗ੍ਰਹਿ ਦੀ ਮੱਧਮ ਜਿਹੀ ਤਸਵੀਰ ਸੀ। ਖੋਜਕਾਰਾਂ ਨੇ ਵੇਖਿਆ ਕਿ ਵਲੰਟੀਅਰਾਂ ਨੇ 95 ਫੀਸਦੀ ਲੁਕਵੇਂ ਬਿੰਬ ਵੇਖੇ ਅਤੇ ਦਬਾਅ ਹੇਠਲੇ ਵਲੰਟੀਅਰਾਂ ਨੂੰ ਤਾਂ ਉਘੜ ਦੁੱਘੜੇ ਬਿੰਦੂਆਂ 'ਚੋਂ ਵੀ 43 ਫੀਸਦੀ ਬਿੰਬ ਦਿਸੇ। ਉਨ੍ਹਾਂ 'ਚ ਸ਼ੁਭ ਜਰਬਾਂ ਜਿਹੇ ਵਹਿਮ ਭਰਮ ਮੰਨਣ ਦੀ ਰੁਚੀ ਵੀ ਵਧ ਜਾਂਦੀ ਹੈ। ਉਨ੍ਹਾਂ 'ਚ ਹਰੇਕ ਗੱਲ ਪਿੱਛੇ ਸਾਜ਼ਿਸ਼ ਦੀ ਥਿਊਰੀ ਲੱਭਣ ਦਾ ਵੀ ਖਬਤ ਆ ਜਾਂਦਾ ਹੈ। ਇਹਦੇ ਉਲਟ ਜਿਹੜੇ ਵਲੰਟੀਅਰਾਂ ਨੂੰ ਜ਼ਿੰਦਗੀ ਸਬੰਧੀ ਸਾਵੇਂ ਮੰਨਿਆ ਗਿਆ ਸੀ, ਉਨ੍ਹਾਂ 'ਚ ਅਜਿਹੇ ਰੁਝਾਨ ਨਹੀਂ ਪਾਏ ਗਏ। ਇਸ ਦੇ ਖ਼ੋਜ ਕਾਰਜ ਦੇ ਨਤੀਜੇ ਸਾਇੰਸ ਪੱਤ੍ਰਿਕਾ 'ਚ ਛਪੇ ਹਨ।

## ਹੁਣ ਸੁਪਨੇ ਵੀ ਗੁਪਤ ਨਹੀਂ ਰਹਿ ਸਕਣਗੇ

ਜਪਾਨ ਦੇ ਖ਼ੋਜੀਆਂ ਨੇ ਦਾਅਵਾ ਕੀਤਾ ਹੈ ਕਿ ਉਨ੍ਹਾਂ ਨੇ ਅਜਿਹੀ ਟੈਕਨਾਲੋਜੀ ਵਿਕਸਤ ਕਰ ਲਈ ਹੈ, ਜਿਸ ਰਾਹੀਂ ਕਿਸੇ ਵਿਅਕਤੀ ਦਾ ਸੁਪਨਾ ਕੰਪਿਊਟਰ ਸਕਰੀਨ 'ਤੇ ਦੇਖਿਆ ਜਾ ਸਕਦਾ ਹੈ। ਇਸ ਤਕਨੀਕ ਦੀ ਵਰਤੋਂ ਕਰਕੇ ਕਿਸੇ ਵੀ ਵਿਅਕਤੀ ਦੇ ਮਨ 'ਚ ਕੀ ਚਲ ਰਿਹੈ, ਦਾ ਨਕਸ਼ਾ ਸਕਰੀਨ 'ਤੇ ਉਤਾਰਿਆ ਜਾ ਸਕੇਗਾ।

ਅਮਰੀਕੀ ਮੈਗਜ਼ੀਨ ਨਿਊਰੋਨ ਵਿੱਚ ਇਸ ਸਬੰਧੀ ਪੂਰੀ ਰਿਪੋਟ ਛਪੇਗੀ। ਉਨ੍ਹਾਂ ਕਿਹਾ ਕਿ ਏ.ਟੀ.ਆਰ. ਕੰਪਿਊਟੇਸ਼ਨਲ ਨਿਊਰੋ ਸਾਇੰਸ ਲੈਬ ਦੇ ਖੋਜੀਆਂ ਨੇ ਮਨੁੱਖੀ ਦਿਮਾਗ ਦੀ ਤਸਵੀਰ ਦਿਮਾਗ ਵਿੱਚ ਕੀ ਵਾਪਰ ਰਿਹਾ ਹੈ? ਨੂੰ ਕੰਪਿਊਟਰ 'ਤੇ ਉਤਾਰ ਸਕਣ ਦੀ ਵਿਧੀ ਬਣਾ ਲਈ ਹੈ। ਖੋਜੀਆਂ ਨੇ ਇਸ ਵਿਧੀ ਦੀ ਵਰਤੋਂ ਕਰਕੇ ਫਿਲਹਾਲ ਦਿਮਾਗ ਦੀਆਂ ਸਧਾਰਨ ਘਟਨਾਵਾਂ ਦੀਆਂ ਤਸਵੀਰਾਂ ਹੀ ਉਤਾਰੀਆਂ ਹਨ, ਪਰ ਇਸ ਤਕਨੀਕ ਰਾਹੀਂ ਕੰਪਿਊਟਰ 'ਤੇ ਕਿਸੇ ਦਾ ਸੁਪਨਾ ਵੇਖ ਸਕਣਾ ਹੁਣ ਦੂਰ ਦੀ ਗੱਲ ਨਹੀਂ ਰਹੀ। ਇਹ ਪਹਿਲੀ ਵਾਰ ਹੋਇਆ ਹੈ ਕਿ, ਲੋਕੀਂ ਦਿਮਾਗ ਦੇ ਘਟਨਾਕ੍ਰਮ ਨੂੰ ਕੰਪਿਊਟਰ ਦੀ ਸਕਰੀਨ 'ਤੇ ਦੇਖ ਸਕਣ। ਖੋਜੀਆਂ ਦੀ ਇਸ ਟੀਮ ਦੀ ਅਗਵਾਈ ਮੁੱਖ ਵਿਗਿਆਨੀ ਯੁਕੀਯਾਸੂ ਕਮੀਤਾਨੀ ਨੇ ਕੀਤੀ ਹੈ। ਉਨ੍ਹਾਂ ਕਿਹਾ ਕਿ ਉਨ੍ਹਾਂ ਦੀ ਟੀਮ ਨੂੰ ਇਸ ਖੋਜ 'ਤੇ ਬਹੁਤ ਨਾਜ਼ ਹੈ।

❑❑



* ਰੱਖੋ ਆਸਾਂ ਦੇ ਬਾਲ ਕੇ ਦੀਵੇ,
ਸੋਚਾਂ ਵਿੱਚੋਂ ਤੇਲ ਨਾ ਮੁੱਕੇ

❑❑

* ਮਟਕਾ ਚੌਂਕ ਵਾਲੇ ਸੇਵਾਦਾਰ ਸੱਦ ਕੇ,
ਹਾਕਮਾਂ ਨੇ ਪਿੰਡ ਰੱਖ ਲਏ।



## ਤਾਂਤਰਿਕ ਤੋਂ ਅੱਕੀ ਲੜਕੀ ਵੱਲੋਂ ਖ਼ੁਦ ਨੂੰ ਅੱਗ

**ਕੋਟਕਪੂਰਾ, 3 ਨਵੰਬਰ (ਪੱਤਰ ਪ੍ਰੇਰਕ)** - ਪਿੰਡ ਨਾਨਕਸਰ ਵਿਖੇ ਸਥਿਤ ਡੇਰੇ ਦੇ 75 ਸਾਲਾ ਤਾਂਤਰਿਕ ਵੱਲੋਂ 25 ਸਾਲਾਂ ਦੀ ਲੜਕੀ ਨਾਲ ਵਾਰ-ਵਾਰ ਜਬਰ ਜਿਨਾਹ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਪੀੜਿਤ ਲੜਕੀ ਨੇ ਜ਼ਿੱਲਤ ਭਰੀ ਆਪਣੀ ਜ਼ਿੰਦਗੀ ਨੂੰ ਖ਼ਤਮ ਕਰਨ ਲਈ ਆਪਣੇ ਉੱਪਰ ਮਿੱਟੀ ਦਾ ਤੇਲ ਪਾ ਕੇ ਅੱਗ ਲਗਾ ਲਈ, ਸਿੱਟੇ ਵਜੋਂ ਉਸ ਦਾ 90 ਪ੍ਰਤੀਸ਼ਤ ਸਰੀਰ ਜਲ ਗਿਆ। ਪ੍ਰਾਪਤ ਜਾਣਕਾਰੀ ਅਨੁਸਾਰ ਪੀੜਿਤ ਲੜਕੀ ਪਿੰਡ ਭਲੂਰ ਥਾਣਾ ਬਾਗਾ ਪੁਰਾਣਾ ਦੀ ਵਸਨੀਕ ਹੈ। ਉਸ ਨੇ ਪੁਲਿਸ ਨੂੰ ਦਿੱਤੇ ਬਿਆਨਾਂ ਵਿੱਚ ਦੱਸਿਆ ਕਿ ਅਕਸਰ ਉਸ ਦੀ ਮਾਂ ਇਸ ਤਾਂਤਰਿਕ ਦੇ ਡੇਰੇ ਤੇ ਜਾਇਆ ਕਰਦੀ ਸੀ। ਤਾਂਤਰਿਕ ਵੀ ਉਨ੍ਹਾਂ ਦੇ ਘਰ ਆਉਂਦਾ-ਜਾਂਦਾ ਸੀ। ਸੰਮੋਹਿਤ ਹੋਈ ਲੜਕੀ ਨੇ ਤਾਂਤਰਿਕ ਨਾਲ ਸਰੀਰਕ ਸਬੰਧ ਬਣਾ ਲਏ। ਤਾਂਤਰਿਕ ਇਸ ਲੜਕੀ ਨੂੰ ਆਪਣੇ ਘਰ ਵਸਾਉਣਾ ਚਾਹੁੰਦਾ ਸੀ ਪਰ ਬਦਨਾਮੀ ਦੇ ਡਰੋਂ ਸਹਿਮੀ ਹੋਈ ਲੜਕੀ ਨੇ ਆਪਣੀ ਜ਼ਿੰਦਗੀ ਨੂੰ ਖ਼ਤਮ ਕਰਨ ਲਈ ਆਪਣੇ ਆਪ ਨੂੰ ਅੱਗ ਲਗਾ ਲਈ। ਪੁਲਿਸ ਨੇ ਮਾਮਲਾ ਦਰਜ ਕਰਕੇ ਤਾਂਤਰਿਕ ਜੋਰਾ ਸਿੰਘ ਨੂੰ ਹਿਰਾਸਤ ਵਿੱਚ ਲੈ ਲਿਆ।

**(ਪੰਜਾਬੀ ਟ੍ਰਿਬਿਊਨ)**

# ਖ਼ਬਰ ਹੈ ਕਿ

## 18 ਤੋਲੇ ਸੋਨਾ ਲੈ ਕੇ ਜੋਤਿਸ਼ੀ ਰਫ਼ੂ ਚੱਕਰ

**ਸਰਦੂਲਗੜ੍ਹ, 8 ਨਵੰਬਰ (ਅਰੋੜਾ)** - ਬੀਤੇ ਦਿਨੀਂ ਸ਼ਹਿਰ ਦੀ ਸਿਨਮਾ ਰੋਡ ਤੇ ਇੱਕ ਜੋਤਿਸ਼ੀ ਜੋ ਲੋਕਾਂ ਦੇ ਗ੍ਰਹਿ ਟਾਲਣ ਲਈ ਤਰ੍ਹਾਂ ਤਰ੍ਹਾਂ ਦੇ ਇਸ਼ਤਿਹਾਰ ਵੰਡ ਕੇ ਆਪਣੇ ਜਾਲ 'ਚ ਫਸਾਉਣ ਦੀ ਚਾਲ 'ਚ ਉਦੋਂ ਕਾਮਯਾਬ ਹੋ ਗਿਆ ਜਦੋਂ ਇੱਕ ਅਗਰਵਾਲ ਪਰਿਵਾਰ ਦੀ ਔਰਤ ਉਸ ਦੇ ਝਾਂਸੇ ਵਿੱਚ ਆ ਗਈ ਜਿਸ ਨੇ ਆਪਣੇ ਘਰ ਦਿਆਂ ਤੋਂ ਚੋਰੀ ਉਸ ਦੇ ਕਹਿਣ ਤੇ 18 ਤੋਲੇ ਸੋਨਾ ਡਬਲ ਕਰਨ ਦੇ ਲਾਲਚ ਵਿੱਚ ਆ ਕੇ ਜੋਤਿਸ਼ੀ ਨੂੰ ਪਕੜਾ ਦਿੱਤਾ ਤੇ ਉਹ ਗਾਇਬ ਹੋ ਗਿਆ। ਜਾਣਕਾਰੀ ਅਨੁਸਾਰ ਜੋਤਿਸ਼ੀ ਵੱਲੋਂ ਕਈ ਵਾਰ ਉਸ ਔਰਤ ਤੋਂ ਸੋਨਾ ਲਿਆ ਤੇ ਵਾਪਸ ਕੀਤਾ ਗਿਆ। ਜਦ ਔਰਤ ਦਾ ਵਿਸ਼ਵਾਸ ਉਸ ਤੇ ਖੜ੍ਹ ਗਿਆ ਤਾਂ ਜੋਤਿਸ਼ੀ ਨੇ ਉਸ ਨੂੰ 18 ਤੋਲੇ ਸੋਨਾ ਦੇਣ ਲਈ ਕਿਹਾ। ਉਸ ਨੇ ਕਿਹਾ ਕਿ ਸੋਨਾ ਦੁਗਣਾ ਹੋ ਜਾਵੇਗਾ। ਉਹ ਸੋਨੇ ਨੂੰ ਆਪਣੇ ਨਾਲ ਲੈ ਆਇਆ ਪਰ ਪਤਾ ਉਸ ਵੇਲੇ ਲੱਗਾ ਜਦ ਉਹ ਰਾਤੋ ਰਾਤ ਰਫ਼ੂ ਚੱਕਰ ਹੋ ਗਿਆ। ਔਰਤ ਦਾ ਪਰਿਵਾਰ ਜੋਤਿਸ਼ੀ ਖਿਲਾਫ਼ ਕਾਰਵਾਈ ਕਰਨ ਲਈ ਪੁਲਿਸ ਕੋਲ ਗੁਹਾਰ ਲਗਾ ਰਿਹਾ ਹੈ।

## ਤਾਂਤਰਿਕ ਦੇ ਜਾਲ 'ਚ ਫਸੀ ਔਰਤ ਵੱਲੋਂ ਨੂੰਹ ਦਾ ਅੱਠ ਵਾਰ ਗਰਭਪਾਤ

**ਕਰਨਾਲ, 8 ਨਵੰਬਰ (ਪੱਤਰ ਪ੍ਰੇਰਕ)** - ਇੱਕ ਤਾਂਤਰਿਕ ਦੇ ਜਾਲ ਵਿੱਚ ਫਸੀ ਇੱਕ ਔਰਤ ਨੇ ਅੱਠ ਵਾਰ ਆਪਣੀ ਨੂੰਹ ਦੇ ਗਰਭ 'ਚ ਪਲ ਰਹੇ ਬੱਚਿਆਂ ਦਾ ਕਤਲ ਕਰਵਾ ਦਿੱਤਾ। ਅੱਠਵੀਂ ਵਾਰ ਗਰਭਪਾਤ ਕਰਵਾਉਣ ਤੇ ਉਹ ਬੇਹੋਸ਼ ਹੋ ਗਈ ਤੇ ਉਸ ਨੂੰ ਹਸਪਤਾਲ ਭਰਤੀ ਕਰਵਾਇਆ ਗਿਆ। ਪੁਲਿਸ ਨੇ ਆਨੰਦ ਵਿਹਾਰ 'ਚ ਰਹਿਣ ਵਾਲੀ ਇਸ ਔਰਤ ਕਾਂਤਾ ਦਾ ਕੇਸ ਦਰਜ ਕਰਕੇ ਜਾਂਚ ਸ਼ੁਰੂ ਕਰ ਦਿੱਤੀ ਹੈ। ਕਾਂਤਾ ਦੇ ਭਰਾ ਰਾਜੇਂਦਰ ਨੇ ਦੱਸਿਆ ਕਿ ਕਾਂਤਾ ਦੀ ਸੱਸ ਨੇ ਆਪਣੇ ਪੁੱਤਰ ਪਿਆਰ ਵਿੱਚ ਫਸ ਕੇ ਕਾਂਤਾ ਦਾ ਅੱਠ ਵਾਰ ਗਰਭਪਾਤ ਕਰਵਾਇਆ। ਕਿਸੇ ਤਾਂਤਰਿਕ ਨੇ ਕਾਂਤਾ ਨੂੰ ਦੱਸਿਆ ਸੀ ਕਿ ਜੇ ਉਸ ਦੀ ਨੂੰਹ ਬੱਚੇ ਨੂੰ ਜਨਮ ਦੇਵੇਗੀ ਤਾਂ ਉਸ ਦਾ ਪੁੱਤਰ ਮਰ ਜਾਵੇਗਾ। ਰਾਜੇਂਦਰ ਨੇ ਦੱਸਿਆ ਕਿ ਕਾਂਤਾ ਦੀ ਸ਼ਾਦੀ ਲਗਭਗ 12 ਸਾਲ ਪਹਿਲਾਂ ਕੈਥਲ ਜ਼ਿਲੇ ਦੇ ਰਜੌਂਦ ਵਾਸੀ ਵਿਜੇ ਨਾਲ ਹੋਈ ਸੀ। ਇਸ ਵਾਰ ਕਾਂਤਾ ਦੇ ਗਰਭ ਵਿੱਚ ਅੱਠ ਮਹੀਨੇ ਦਾ ਬੱਚਾ ਸੀ ਪਰ ਵੀਰਵਾਰ ਨੂੰ ਕਾਰ ਵਿੱਚ ਆਏ ਦੋ ਵਿਅਕਤੀਆਂ ਨੇ ਉਸ ਦੀ ਸੱਸ ਦੀ ਮਦਦ ਨਾਲ ਉਸ ਨੂੰ ਅਗਵਾ ਕਰ ਲਿਆ ਤੇ ਉਹ ਅੱਜ ਸਵੇਰੇ ਕਰਨਾਲ ਬੱਸ ਅੱਡੇ ਤੇ ਬੇਹੋਸ਼ੀ ਦੀ ਹਾਲਤ ਵਿੱਚ ਮਿਲੀ। ਉਸ ਦਾ ਗਰਭਪਾਤ ਹੋ ਚੁੱਕਾ ਸੀ। ਕਾਂਤਾ ਦੇ ਪਤੀ ਨੇ ਕਿਹਾ ਕਿ ਬੱਚੇ ਨੂੰ ਮਰਵਾਉਣ ਦਾ ਕੰਮ ਉਸ ਦੀ ਮਾਂ ਦਾ ਹੀ ਹੋ ਸਕਦਾ ਹੈ।

## ਚਿੰਤਪੁਰਨੀ ਮੰਦਰ 'ਚੋਂ ਮੂਰਤੀਆਂ ਤੇ ਜ਼ੇਵਰ ਚੋਰੀ

**ਤਰਨਤਾਰਨ, 4 ਨਵੰਬਰ (ਪ.ਪ.)** - ਸਥਾਨਕ ਪ੍ਰਾਚੀਨ ਚਿੰਤਪੁਰਨੀ ਮੰਦਰ ਦੇ ਤਾਲੇ ਤੋੜ ਕੇ ਚੋਰਾਂ ਨੇ ਮੂਰਤੀਆਂ ਤੇ ਸੋਨੇ ਚਾਂਦੀ ਦੇ ਜ਼ੇਵਰਾਤ ਜਿਨ੍ਹਾਂ ਦੀ ਕੀਮਤ ਲੱਖਾਂ ਰੁਪਏ ਦੱਸੀ ਜਾਂਦੀ ਹੈ, ਚੋਰੀ ਕਰ ਲਏ ਤੇ ਜਾਂਦੇ ਹੋਏ ਮੰਦਰ ਦੇ ਪੁਜਾਰੀ ਤੇ ਚੌਂਕੀਦਾਰ ਦਾ ਕਮਰਾ ਬਾਹਰੋਂ ਬੰਦ ਕਰ ਗਏ। ਪੁਲਿਸ ਸੂਤਰਾਂ ਅਨੁਸਾਰ ਚੋਰਾਂ ਨੇ ਇੱਕ ਮੁਕਟ, ਦੋ ਮਾਲਾਵਾਂ, ਚਾਰ ਚਾਂਦੀ ਦੇ ਛਤਰ, ਇੱਕ ਛੋਟਾ ਸੋਨੇ ਦਾ ਛਤਰ, ਦੋ ਟਿੱਕੇ, ਦੋ ਨੱਥਾਂ, ਇੱਕ ਮੰਗਲ ਸੂਤਰ, ਚਾਂਦੀ ਦਾ ਡੇਢ ਕਿੱਲੋ ਵਜ਼ਨ ਵਾਲਾ ਨਾਗ, ਦੋ ਪਾਇਲਾਂ ਤੇ ਇੱਕ ਚੈਨੀ ਆਦਿ ਸਮਾਨ ਚੋਰੀ ਕਰ ਲਿਆ। ਪੁਲਿਸ ਨੇ ਮਾਮਲਾ ਦਰਜ ਕਰਕੇ ਜਾਂਚ ਸ਼ੁਰੂ ਕਰ ਦਿੱਤੀ ਹੈ।

**(ਦੇਸ਼ ਵਿਦੇਸ਼ ਟਾਈਮਜ਼)**

# ਖ਼ੂਨ ਦਾ ਰਹੱਸ

ਚੰਨਣ ਵਾਂਦਰ

ਘਰ ਪਰਿਵਾਰਾਂ ਦੀਆਂ ਵਧ ਰਹੀਆਂ ਸਮੱਸਿਆਵਾਂ ਤੇ ਪ੍ਰੇਸ਼ਾਨੀਆਂ 'ਚ ਜਿੱਥੇ ਬਦਲ ਰਹੇ ਸੱਭਿਆਚਾਰ ਤੇ ਰਹੁ-ਰੀਤਾਂ ਦਾ ਸਾਫ਼ ਅਸਰ ਵੇਖਣ ਨੂੰ ਮਿਲ ਰਿਹਾ ਹੈ ਉੱਥੇ ਟੀ.ਵੀ. ਕਲਚਰ ਨੇ ਵੀ ਬੱਚਿਆਂ ਦੀ ਮਾਨਸਿਕਤਾ ਨੂੰ ਬੁਰੇ ਰੁਖ਼ ਪ੍ਰਭਾਵਿਤ ਕੀਤਾ ਹੈ। ਮਾਪਿਆਂ ਵੱਲੋਂ ਜ਼ਰਾ ਕੁ ਧਿਆਨ ਹਟਾਉਣ ਤੇ ਬੱਚੇ ਕੁਰਾਹੇ ਤੁਰਨ 'ਚ ਫ਼ੇਰਾ ਹੀ ਲਾਉਂਦੇ ਹਨ। ਕਈ ਵਾਰ ਬੱਚਿਆਂ ਵੱਲੋਂ ਆਪਣੇ ਮਨ ਹੀ ਮਨ ਬਣਾਈਆਂ ਗੱਲਾਂ ਘਰ 'ਚ ਅਜੀਬੋ-ਗਰੀਬ ਘਟਨਾਵਾਂ ਨੂੰ ਜਨਮ ਦਿੰਦੀਆਂ ਹਨ। ਅਜਿਹੀ ਹੀ ਇੱਕ ਸਮੱਸਿਆ ਦੇ ਚਲਦਿਆਂ ਇੱਕ ਮੱਧ-ਵਰਗੀ ਕਿਸਾਨ ਪਰਿਵਾਰ ਪ੍ਰੇਸ਼ਾਨੀਆਂ ਵਿੱਚ ਘਿਰਿਆ ਹੋਇਆ ਸੀ।

ਪ੍ਰੇਸ਼ਾਨੀ ਦਾ ਸਬੱਬ ਸੀ ਪਿਛਲੇ ਕਈ ਸਾਲਾਂ ਤੋਂ ਘਰ 'ਚ ਵਾਪਰਦੀਆਂ ਅਜੀਬੋ-ਗਰੀਬ ਘਟਨਾਵਾਂ, ਜਿਨ੍ਹਾਂ ਨੇ ਪਰਿਵਾਰ ਦਾ ਸੁਖ਼-ਚੈਨ ਖ਼ੋਹ ਲਿਆ ਸੀ। ਘਰਦਿਆਂ ਦੇ ਸਮਝ ਤੋਂ ਬਾਹਰ ਦੀ ਗੱਲ ਸੀ ਕਿ ਲੜਕੀ ਨੂੰ ਕੋਈ ਬਿਮਾਰੀ ਹੈ ਜਾਂ ਕੋਈ ਹੋਰ ਗੱਲ। ਉਨ੍ਹਾਂ ਆਪਣੇ ਵੱਲੋਂ ਡਾਕਟਰੀ ਇਲਾਜ ਕਰਵਾਉਣ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਲੜਕੀ ਉਦੋਂ ਗਿਆਰਾਂ ਸਾਲਾਂ ਦੀ ਸੀ। ਚਾਰ ਸਾਲਾਂ ਵਿੱਚ ਘਰ ਦਾ ਆਰਥਿਕ ਨੁਕਸਾਨ ਤਾਂ ਹੋਇਆ ਹੀ ਸੀ ਬਲਕਿ ਸਾਰਾ ਪਰਿਵਾਰ ਥੱਕ ਹਾਰ ਕੇ ਮਾਨਸਿਕ ਤੌਰ ਤੇ ਟੁੱਟ ਚੁੱਕਾ ਸੀ।

ਪਰਿਵਾਰ ਦੇ ਮੁਖੀ ਨੇ ਆਪਣਾ ਦੁੱਖ਼ ਦਸਦਿਆਂ ਬਿਆਨ ਕੀਤਾ ਕਿ ਕੁੜੀ ਨੂੰ ਪਹਿਲਾਂ-ਪਹਿਲ ਸਿਰ ਦਰਦ ਦੀ ਸ਼ਿਕਾਇਤ ਸੀ। ਉਹ ਕਿੰਨਾ-ਕਿੰਨਾ ਚਿਰ ਸਿਰ ਬੰਨ੍ਹ ਕੇ ਪਈ ਰਹਿੰਦੀ। ਅਸੀਂ ਸਿਰ ਦਰਦ ਦੀ ਕੋਈ ਦਵਾਈ ਦਿੰਦੇ ਤਾਂ ਉਸ ਦਾ ਸਿਰ ਦਰਦ ਕਰਨੋ ਨਾ ਹਟਦਾ। ਮਹੀਨਾ ਭਰ ਇਸ ਤਰ੍ਹਾਂ ਚਲਦਾ ਰਿਹਾ। ਇੱਕ ਦਿਨ ਉਸ ਦੀਆਂ ਅੱਖਾਂ ਕੋਲੋਂ ਖ਼ੂਨ ਨਿਕਲਣ ਲੱਗ ਪਿਆ। ਅਸੀਂ ਉਸ ਨੂੰ ਮੈਡੀਕਲ ਹਸਪਤਾਲ 'ਚ ਅੱਖਾਂ ਦੇ ਮਾਹਿਰ ਡਾਕਟਰ ਕੋਲ ਲੈ ਗਏ। ਉਸ ਦੇ ਕਹਿਣ ਤੇ ਸਾਰੇ ਟੈਸਟ ਕਰਵਾਏ। ਡਾਕਟਰ ਦਾ ਕਹਿਣਾ ਸੀ ਕਿ ਨਾੜਾਂ ਤੇ ਜ਼ੋਰ ਪੈਂਦਾ ਹੋਵੇਗਾ। ਉਸ ਦੁਆਰਾ ਦਿੱਤੀ ਦਵਾਈ ਕਈ ਦਿਨ ਚਲਦੀ ਰਹੀ ਪਰ ਅੱਖਾਂ 'ਚੋਂ ਖ਼ੂਨ ਰੁਕਣ ਦੀ ਬਜਾਏ ਹੋਰ ਵੱਧ ਨਿਕਲਣ ਲੱਗ ਪਿਆ। ਲੜਕੀ ਬੇਹੋਸ਼ ਹੋ ਜਾਂਦੀ। ਆਂਢ-ਗੁਆਂਢ ਤੇ ਰਿਸ਼ਤੇਦਾਰ ਕਹਿਣ ਲੱਗ ਪਏ ਕਿ ਇਸ ਨੂੰ ਦਵਾਈ ਤਾਂ ਕੋਈ ਲਗਦੀ ਨਹੀਂ ਜਰੂਰ ਕੋਈ ਬਾਹਰਲੀ ਅਚਾ ਹੋਣੀ ਹੈ। ਸਾਰਿਆਂ ਦੇ ਕਹਿਣ ਤੇ ਅਸੀਂ ਉਸ ਨੂੰ ਬਾਬੇ ਕੋਲ ਲੈ ਗਏ। ਉਹ ਕਹਿਣ ਲੱਗਾ ਕਿ ਇਸ ਤੇ ਬੀਬੜੀਆਂ ਦਾ ਪਹਿਰਾ ਹੈ, ਤੁਹਾਨੂੰ ਮੇਰੇ ਡੇਰੇ ਤੇ ਪੰਜ ਚੌਂਕੀਆਂ ਭਰਨੀਆਂ ਪੈਣਗੀਆਂ। ਅਸੀਂ ਹਰ ਮੰਗਲਵਾਰ ਬਾਬੇ ਦੇ ਚੌਂਕੀ ਭਰਦੇ ਰਹੇ। ਪੰਜ ਪੂਰੀਆਂ ਕਰ ਲਈਆਂ ਪ੍ਰੰਤੂ ਕੋਈ ਫ਼ਰਕ ਨਾ ਪਿਆ ਸਗੋਂ ਕੁੜੀ ਦਾ ਰੋਗ ਹੋਰ ਵੀ ਵਧ ਗਿਆ। ਇੱਕ ਦਿਨ ਉਸ ਨੂੰ ਖ਼ੂਨ ਦੀ ਉਲਟੀ ਆਈ ਤੇ ਉਹ ਬੇਹੋਸ਼ ਹੋ ਗਈ। ਅਸੀਂ ਫਿਰ ਉਸ ਨੂੰ ਮੈਡੀਕਲ ਕਾਲਜ ਲੈ ਗਏ। ਮੈਡੀਸਨ ਵਿਭਾਗ ਦੇ ਡਾਕਟਰਾਂ ਨੇ ਉਸ ਦੇ ਕਈ ਟੈਸਟ ਕਰਵਾਏ ਤੇ ਦਵਾਈ ਦੇ ਦਿੱਤੀ। ਦਵਾਈ ਚਲਦੀ ਨੂੰ ਅਜੇ ਤਿੰਨ ਕੁ ਦਿਨ ਹੀ ਹੋਏ ਸਨ ਕਿ ਲੜਕੀ ਦੇ ਮੂੰਹ ਤੇ ਬਾਹਾਂ 'ਚੋਂ ਖ਼ੂਨ ਆਉਣ ਲੱਗ ਪਿਆ। ਅਸੀਂ ਫਿਰ ਡਾਕਟਰਾਂ ਕੋਲ ਗਏ ਤਾਂ ਉਨ੍ਹਾਂ ਦਵਾਈ ਬਦਲ ਕੇ ਦੇ ਦਿੱਤੀ। ਕੁਝ ਹੀ ਦਿਨਾਂ ਵਿੱਚ ਖ਼ੂਨ ਸਾਰੇ ਸਰੀਰ, ਲੱਤਾਂ, ਬਾਹਾਂ, ਹੱਥਾਂ ਤੇ ਕੱਪੜਿਆਂ ਤੇ ਵੀ ਲੱਗਣ ਲੱਗ ਪਿਆ। ਅਜਿਹਾ ਦਿਨ ਵਿੱਚ ਕਈ ਵਾਰ ਹੋ ਜਾਂਦਾ ਸੀ। ਅਜਿਹਾ 'ਕੌਤਕ' ਵੇਖ ਕੇ ਸਾਨੂੰ ਕੁਝ ਨਹੀਂ ਸੀ ਸੁਝਦਾ ਕਿ ਕੀ ਕਰੀਏ ਤੇ ਕਿੱਧਰ ਜਾਈਏ। ਫਿਰ ਕਿਸੇ ਦੇ ਕਹਿਣ ਤੇ ਅਸੀਂ ਕੁੜੀ ਨੂੰ ਪਹਾੜਾਂ ਤੇ ਮਾਤਾ ਦੇ ਮੰਦਰ 'ਚ ਲੈ ਗਏ। ਕਈ ਦਿਨ ਆਉਣ ਜਾਣ 'ਚ ਲੰਘ ਗਏ। ਅਸੀਂ ਸੋਚਿਆ ਸੀ ਕਿ ਸ਼ਾਇਦ ਮਸਲਾ ਹੱਲ ਹੋ ਜਾਵੇਗਾ ਪ੍ਰੰਤੂ ਵਾਪਸ ਆਉਣ ਤੇ ਅਜੇ ਦੋ ਦਿਨ ਹੀ ਲੰਘੇ ਸਨ ਕਿ ਖ਼ੂਨ ਲੜਕੀ ਦੇ ਹੱਥਾਂ-ਪੈਰਾਂ ਤੋਂ ਵਧ ਕੇ ਬਾਥਰੂਮ ਦੀਆਂ ਕੰਧਾਂ ਤੇ ਲੱਗਿਆ ਮਿਲਣ ਲੱਗ ਪਿਆ। ਜਦ ਫਿਰ ਡਾਕਟਰਾਂ ਕੋਲ ਗਏ ਤਾਂ ਉਨ੍ਹਾਂ ਦਵਾਈ ਬਦਲ ਦਿੱਤੀ ਪਰ ਉਨ੍ਹਾਂ ਤੋਂ ਖ਼ੂਨ ਨਿਕਲਣ ਦਾ ਕੋਈ ਹੱਲ ਨਾ ਹੋਇਆ। ਦਵਾਈ ਵੀ ਚਲਦੀ ਰਹੀ ਤੇ ਖ਼ੂਨ ਵੀ ਨਿਕਲਦਾ ਰਿਹਾ।

ਜਦੋਂ ਡਾਕਟਰੀ ਇਲਾਜ ਤੋਂ ਸਾਨੂੰ ਕੋਈ ਰਾਹ ਨਾ ਮਿਲਿਆ ਤਾਂ ਅਸੀਂ ਮਜਬੂਰੀ ਵੱਸ ਕੁੜੀ ਦੇ ਇਲਾਜ ਲਈ ਡੇਰਿਆਂ ਤੇ ਗਏ, ਤਾਂਤਰਿਕਾਂ ਕੋਲ ਭਟਕਦੇ ਰਹੇ। ਟੂਣੇ-ਟੱਪੇ ਵੀ ਕੀਤੇ ਤੇ ਜਿਵੇਂ ਸਾਧ ਸਿਆਣਿਆਂ ਨੇ ਕਿਹਾ ਉਵੇਂ ਹੀ ਪੀਰਾਂ ਦੀਆਂ ਸੁੱਖਾਂ ਵੀ ਦਿੱਤੀਆਂ। ਅਜਿਹਾ ਕਰਦਿਆਂ ਕੁੜੀ ਦੀ ਪੜ੍ਹਾਈ ਦਾ ਨੁਕਸਾਨ ਹੋਣਾ ਤਾਂ ਲਾਜ਼ਮੀ ਸੀ। ਹੁਣ ਜਦ ਹਰ ਪਾਸਿਓਂ ਕੋਈ ਢੋਈ ਨਹੀਂ ਮਿਲੀ ਤਾਂ ਤੁਹਾਡੇ ਪਾਸ ਆਏ ਹਾਂ।

ਬਰਗਾੜੀ ਦੇ ਕ੍ਰਿਸ਼ਨ ਬਰਗਾੜੀ ਯਾਦਗਾਰੀ ਮਨੋਰੋਗ ਮਸ਼ਵਰਾ ਕੇਂਦਰ ਤੇ ਆਪਣੇ ਮਾਂ-ਬਾਪ ਨਾਲ ਆਈ 15 ਕੁ ਸਾਲ ਦੀ ਲੜਕੀ ਆਸ-ਪਾਸ ਬੜੇ ਗਹੁ ਨਾਲ ਵੇਖ ਰਹੀ ਸੀ। ਉਸ ਦੀ ਮਾਤਾ ਨੇ ਵੀ ਆਪਣੇ ਪਤੀ ਵਾਂਗ ਹੀ ਆਪਣਾ ਦੁੱਖ਼ ਦੱਸਿਆ। ਉਸ ਦਾ ਕਹਿਣਾ ਸੀ ਕਿ ਉਨ੍ਹਾਂ ਦੇ ਤਿੰਨ ਬੱਚੇ ਹਨ ਤੇ ਉਹ ਸਾਰਿਆਂ ਨਾਲ ਇੱਕੋ ਜਿਹਾ ਵਿਵਹਾਰ ਕਰਦੇ ਹਨ। ਘਰ ਵਿੱਚ ਕਿਸੇ ਕਿਸਮ ਦੀ ਹੋਰ ਕੋਈ ਤਕਲੀਫ਼ ਨਹੀਂ ਹੈ ਪ੍ਰੰਤੂ ਜਦ ਤੋਂ ਇਹ ਕੁੜੀ ਬਿਮਾਰ ਹੋਈ ਹੈ। ਸਾਡੇ ਬੱਚਿਆਂ ਦਾ ਹੱਸਣਾ-ਖੇਡਣਾ ਹੀ ਕਿਧਰੇ ਰੁਲ ਗਿਆ ਹੈ। ਕੁੜੀ ਦੀ ਮਾਂ ਇਸ ਗੱਲੋਂ ਵੀ ਦੁਖੀ ਸੀ ਕਿ ਅਸੀਂ ਤਾਂ ਕਿਸੇ ਦਾ ਬੁਰਾ ਨਹੀਂ ਤਕਦੇ ਤੇ ਸਾਰਿਆਂ ਦਾ ਭਲਾ ਚਾਹੁੰਦੇ ਹਾਂ ਫਿਰ ਵੀ ਪਤਾ ਨਹੀਂ ਕਿਉਂ ਸਾਡੇ ਤੇ ਇਹ ਆਫ਼ਤ ਆਈ ਹੈ। ਮਾਂ-ਬਾਪ ਨਾਲ ਗੱਲ ਸੁਣਨ ਉਪਰੰਤ ਮੈਂ ਉਸ ਕੁੜੀ ਨੂੰ ਬੁਲਾਇਆ ਤੇ ਉਸ ਨੂੰ ਆਪਣੇ ਵਿਸ਼ਵਾਸ 'ਚ ਲੈਣ ਲਈ ਕਾਫ਼ੀ ਸਮਾਂ ਉਸ ਨੂੰ ਸਮਝਾਇਆ। ਮੈਂ ਉਸ ਨੂੰ ਕਿਹਾ ਕਿ ਤੈਨੂੰ ਕੋਈ ਸਰੀਰਕ ਬਿਮਾਰੀ ਨਹੀਂ ਹੈ। ਜੇਕਰ ਕੋਈ ਬਿਮਾਰੀ ਹੁੰਦੀ ਤਾਂ ਡਾਕਟਰ ਜਰੂਰ ਹੀ ਉਸ ਨੂੰ ਠੀਕ ਕਰ ਦਿੰਦੇ। ਨਾਲੇ ਖ਼ੂਨ ਦਾ ਇਸ ਤਰ੍ਹਾਂ ਨਿਕਲਣਾ ਕਿਸੇ ਬਿਮਾਰੀ ਕਾਰਣ ਨਹੀਂ ਹੁੰਦਾ। ਚਲੋ ਕਿਤੇ ਸੱਟ-ਫ਼ੇਟ ਲੱਗਣ ਤੇ ਤਾਂ ਮੰਨਿਆ ਜਾ ਸਕਦਾ ਹੈ ਕਿ ਸਰੀਰ ਦੇ ਕਿਸੇ ਅੰਗ 'ਚੋਂ ਖ਼ੂਨ ਨਿਕਲ ਆਵੇ ਪ੍ਰੰਤੂ ਤੇਰੇ ਸਰੀਰ ਦੇ ਅੰਗਾਂ 'ਚੋਂ ਨਿਕਲ ਕੇ ਲੱਗਣ ਵਾਲਾ ਖ਼ੂਨ ਬਾਥਰੂਮ ਦੀਆਂ ਕੰਧਾਂ ਤੇ ਕਿਸ ਤਰ੍ਹਾਂ ਜਾ ਕੇ ਲੱਗ ਪਿਆ। ਉਹ ਚੁੱਪ-ਚਾਪ ਮੇਰੀਆਂ ਗੱਲਾਂ ਸੁਣਦੀ ਰਹੀ ਪਰ ਬੋਲੀ ਕੁਝ ਨਾ। ਮੈਂ ਘੰਟਾ ਭਰ ਉਸ ਨੂੰ ਇਸ ਗੱਲ ਲਈ ਮਨਾਉਂਦਾ ਰਿਹਾ ਕਿ ਜੇਕਰ ਤੈਨੂੰ ਕੋਈ ਦੁੱਖ਼-ਤਕਲੀਫ਼ ਜਾਂ ਘਰ ਦੇ ਕਿਸੇ ਮੈਂਬਰ ਤੋਂ ਸ਼ਿਕਾਇਤ ਹੈ ਤਾਂ ਮੈਨੂੰ ਬੇਝਿਜਕ ਹੋ ਕੇ ਦੱਸ ਦੇ, ਮੈਂ ਹਰ ਤਰ੍ਹਾਂ ਨਾਲ ਤੇਰੀ ਮਦਦ ਕਰਾਂਗਾ ਤੇ ਮੁਸ਼ਕਲ ਵੀ ਹੱਲ ਕਰ ਦਿਆਂਗਾ। ਮੇਰੇ ਇਸ ਗੱਲ ਲਈ ਦ੍ਰਿੜ ਰਹਿਣ ਤੇ ਕਿ ਇਸ ਖ਼ੂਨ ਦੇ ਰਾਜ ਪਿੱਛੇ ਕੋਈ ਕਾਰਣ ਹੋਰ ਹੈ, ਉਹ ਲੜਕੀ ਬੋਲੀ ਕਿ 'ਅੰਕਲ ਜੀ, ਜੋ ਵੀ ਖ਼ੂਨ ਆਉਂਦਾ ਹੈ ਉਹ ਮੈਂ ਜਾਣ ਬੁੱਝ ਕੇ ਹੀ ਕਰਦੀ ਹਾਂ, ਮੈਂ ਆਪਣੇ ਡੈਡੀ ਦੇ ਵਤੀਰੇ ਤੋਂ ਤੰਗ ਆ ਕੇ ਹੀ ਅਜਿਹਾ ਕਰਦੀ ਹਾਂ।' ਜਦ ਮੈਂ ਉਸ ਨੂੰ ਡੈਡੀ ਦੇ ਵਿਵਹਾਰ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ, 'ਅੰਕਲ ਜੀ, ਮੇਰੇ ਡੈਡੀ ਮੈਥੋਂ ਵੱਡੀ ਭੈਣ ਤੇ ਭਰਾ ਨੂੰ ਬਹੁਤ ਪਿਆਰ ਕਰਦੇ ਹਨ ਜਦਕਿ ਮੇਰੇ ਤੇ ਖਿਝਦੇ ਰਹਿੰਦੇ ਹਨ। ਉਨ੍ਹਾਂ ਦੀ ਹਰ ਗੱਲ ਮੰਨਦੇ ਹਨ ਤੇ ਪਹਿਲੇ ਬੋਲ ਹੀ ਮੰਗੀ ਹੋਈ ਚੀਜ਼ ਲਿਆ ਦਿੰਦੇ ਹਨ ਪਰ ਮੈਨੂੰ ਤਰਸਾ-ਤਰਸਾ ਕੇ ਦਿੰਦੇ ਹਨ।' ਖ਼ੂਨ ਦੇ ਅਚਾਨਕ ਇਸ ਤਰ੍ਹਾਂ ਆਉਣ ਬਾਰੇ ਉਸ ਲੜਕੀ ਨੇ ਦੱਸਿਆ ਕਿ ਮੈਂ ਆਪਣੇ ਬੁੱਲ੍ਹ ਦੇ ਅੰਦਰਲੇ ਪਾਸੇ ਦੰਦੀ ਵੱਢ ਲੈਂਦੀ ਸੀ ਤੇ ਜਿਹੜਾ ਖ਼ੂਨ ਨਿਕਲਦਾ ਸੀ ਉਸ ਨੂੰ ਸਰੀਰ ਤੇ ਕੱਪੜਿਆਂ ਉੱਪਰ ਲਗਾ ਲੈਂਦੀ ਸੀ। ਇਸੇ ਤਰ੍ਹਾਂ ਇਹੋ ਖ਼ੂਨ ਕਈ ਦਿਨ ਮੈਂ ਅੱਖ ਬਚਾ ਕੇ ਬਾਥਰੂਮ ਦੀਆਂ ਕੰਧਾਂ ਤੇ ਵੀ ਲਗਾ ਦਿੰਦੀ ਸਾਂ। ਉਸ ਨੇ ਦੱਸਿਆ ਕਿ ਅਜਿਹੀ ਸ਼ਰਾਰਤ ਉਸ ਨੂੰ ਇੱਕ ਟੀ.ਵੀ. ਸੀਰੀਅਲ ਨੂੰ ਵੇਖ ਕੇ ਸੁੱਝੀ ਸੀ ਜਿਸ ਵਿੱਚ ਇੱਕ ਬੱਚਾ ਮਾਪਿਆਂ ਤੋਂ ਆਪਣੀਆਂ ਗੱਲਾਂ ਮਨਵਾਉਣ ਲਈ ਘਰ ਦਾ ਨੁਕਸਾਨ ਕਰਦਾ ਹੁੰਦਾ ਸੀ। ਮੇਰੇ ਸਮਝਾਉਣ ਤੇ ਉਸ ਨੇ ਆਪਣੀ ਗ਼ਲਤੀ ਦਾ ਅਹਿਸਾਸ ਕੀਤਾ ਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ। ਮੈਂ ਉਸ ਦੇ ਪਿਤਾ ਨੂੰ ਵੀ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਲੜਕੀ ਦਾ ਖ਼ਿਆਲ ਰੱਖਣ ਤੇ ਉਸ ਪ੍ਰਤੀ ਆਪਣਾ ਵਿਵਹਾਰ ਹੋਰ ਨਰਮ ਕਰਨ ਲਈ ਆਖਿਆ ਜਿਸ ਨੂੰ ਉਸ ਨੇ ਆਪਣੇ ਪਰਿਵਾਰ ਦੇ ਭਲੇ ਲਈ ਖੁਸ਼ੀ ਨਾਲ ਸਵੀਕਾਰ ਕਰ ਲਿਆ। ਲੜਕੀ ਤੇ ਉਸ ਦੇ ਮਾਂ ਬਾਪ ਦੇ ਸਹਿਯੋਗ ਤੇ ਵਤੀਰਾ ਬਦਲਣ ਨਾਲ ਉਸ ਘਰ ਵਿੱਚ ਬਾਅਦ ਵਿੱਚ ਇਸ ਤਰ੍ਹਾਂ ਦੀ ਕੋਈ ਘਟਨਾ ਕਦੇ ਨਹੀਂ ਵਾਪਰੀ। ❑ ❑

* ਮੁਖ਼ੀ ਮਨੋਰੋਗ ਮਸ਼ਵਰਾ ਵਿਭਾਗ, ਪੰਜਾਬ।
98143-37522

## ਇੱਕ ਰਹੱਸ ਇਹ ਵੀ

ਸਾਡੇ ਇਲਾਕੇ ਦੇ ਇੱਕ ਕਸਬੇ ਵਿੱਚ ਪਿਛਲੇ ਕਈ ਮਹੀਨਿਆਂ ਤੋਂ ਘਰ ਵਿੱਚ ਕੱਪੜੇ ਉੱਡਣ ਦੀਆਂ ਰਹੱਸਮਈ ਘਟਨਾਵਾਂ ਵਾਪਰ ਰਹੀਆਂ ਸਨ। ਘਰ ਦੇ 12 ਸਾਲਾ ਇੱਕ ਲੜਕੀ ਦੇ ਕੱਪੜੇ ਕਦੇ ਤਾਰ ਤੋਂ ਤੇ ਕਦੇ ਘਰ ਦੀ ਅਲਮਾਰੀ 'ਚੋਂ ਗਾਇਬ ਹੋ ਜਾਂਦੇ ਸਨ। ਕਈ ਵਾਰ ਇਹ ਬੱਚੇ ਦੀ ਬਾਂਹ ਵਿੱਚੋਂ ਵੀ ਉੱਡ ਜਾਂਦੇ ਸਨ। ਪਰਿਵਾਰ ਨੇ ਕਾਫ਼ੀ ਸਮਾਂ ਸਾਧ-ਸਿਆਣਿਆਂ ਕੋਲ ਇਸ ਰਹੱਸ ਦਾ ਇਲਾਜ ਕਰਵਾਉਣ ਲਈ ਲੁੱਟ ਕਰਵਾਈ ਪ੍ਰੰਤੂ ਕਿਧਰੋਂ ਵੀ ਮਸਲਾ ਹੱਲ ਨਾ ਹੋਇਆ। ਸੁਸਾਇਟੀ ਦੀ ਭੀਖ਼ੀ ਇਕਾਈ ਦੇ ਧਿਆਨ 'ਚ ਇਹ ਮਸਲਾ ਆਉਣ ਤੇ ਦਿਨੇਸ਼ ਸੋਨੀ ਤੇ ਜਸਪਾਲ ਸਿੰਘ ਤੇ ਆਧਾਰਿਤ ਟੀਮ ਨੇ ਸਬੰਧਤ ਪਰਿਵਾਰ ਦੇ ਘਰ ਜਾ ਕੇ ਪੁੱਛ ਪੜਤਾਲ ਕੀਤੀ। ਘਰ ਦੇ ਦੋ ਹੀ ਬੱਚੇ ਸਨ। ਇਹ ਰਹੱਸਮਈ ਘਟਨਾਵਾਂ ਅੱਠਵੀਂ 'ਚ ਪੜ੍ਹਦੀ ਲੜਕੀ ਨਾਲ ਵਾਪਰ ਰਹੀਆਂ ਸਨ। ਸਮਾਜ 'ਚ ਅਕਸਰ ਹੀ ਵਾਪਰਦੇ ਵਰਤਾਰੇ ਅਧੀਨ ਲੜਕੀ ਨਾਲ ਚੰਗਾ ਵਿਵਹਾਰ ਨਹੀਂ ਸੀ ਕੀਤਾ ਜਾਂਦਾ। ਉਸ ਦੀਆਂ ਲੋੜਾਂ ਦਾ ਖ਼ਿਆਲ ਰੱਖਣ 'ਚ ਕੁਤਾਹੀ ਹੁੰਦੀ ਸੀ। ਇੱਥੋਂ ਤੱਕ ਕਿ ਉਸ ਨੂੰ ਟੀ.ਵੀ. ਵੀ ਨਹੀਂ ਸੀ ਵੇਖਣ ਦਿੱਤਾ ਜਾਂਦਾ। ਨਿਸਚੇ ਹੀ ਲੜਕੀ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਣੀ ਲਾਜ਼ਮੀ ਸੀ। ਇਸ ਤੋਂ ਹੀ ਘਟਨਾਵਾਂ ਦੇ ਰਹੱਸ ਨੇ ਜਨਮ ਲਿਆ। ਸਾਡੀ ਪੜਤਾਲ ਤੇ ਸੁਝਾਵਾਂ ਤੋਂ ਬਾਅਦ ਘਟਨਾਵਾਂ ਬੰਦ ਹੋ ਗਈਆਂ।

ਜਸਪਾਲ ਭੀਖ਼ੀ

## ਭਵਿੱਖਬਾਣੀ ਤੇ ਪਾਠ ਪੂਜਾ

**ਸੁਰਜੀਤ ਦਲ ਸਿੰਘ ਵਾਲਾ**

ਮੇਰੇ ਇਕ ਮਿੱਤਰ ਉੱਪਰ ਮੁਕੱਦਮਾ ਚੱਲ ਰਿਹਾ ਸੀ ਜਿਸ ਵਿੱਚ ਉਸ ਨੂੰ ਕੈਦ ਹੋ ਸਕਦੀ ਸੀ। ਅਜਿਹੇ ਹਾਲਾਤਾਂ ਵਿੱਚ ਕੋਈ ਵੀ ਸੁਭਾਵਿਕ ਹੀ ਮਾਨਸਿਕ ਦਬਾਅ ਵਿੱਚ ਆ ਜਾਂਦਾ ਹੈ। ਉਹ ਵੀ ਸੀ। ਘਰੇ ਮੰਦਰ ਬਣਾਇਆ, ਪਾਠ-ਪੂਜਾ ਨਿੱਤ-ਨੇਮ ਨਾਲ ਸ਼ੁਰੂ ਕੀਤੀ। ਗਵਾਹਾਂ ਨੂੰ ਵੀ ਆਪਣੇ ਢੰਗ ਨਾਲ ਤਿਆਰ ਕੀਤਾ, ਪੰਡਤਾਂ ਨੂੰ ਹੱਥ ਦਿਖਾਏ, ਯਾਨੀ ਆਪਣੇ ਵੱਲੋਂ ਕੋਈ ਕਸਰ ਬਾਕੀ ਨਾ ਰਹਿਣ ਦਿੱਤੀ।

ਸਹੀ-ਸਹੀ ਤਾਂ ਯਾਦ ਨਹੀਂ ਪਰ ਫ਼ੈਸਲੇ ਦੀ ਤਾਰੀਖ਼ ਅਗਸਤ 2007 ਦੇ ਦੂਜੇ ਹਫ਼ਤੇ ਦੀ ਸੀ ਕਿਉਂਕਿ ਸਜ਼ਾ ਦਾ ਡਰ ਸੀ, ਸੋ ਮੇਰੇ ਨਾਲ ਉਸ ਨੇ ਦੋ ਹੋਰ ਦੋਸਤਾਂ ਨੂੰ ਵੀ ਜਾਣ ਵਾਸਤੇ ਕਹਿ ਰੱਖਿਆ ਸੀ। ਯਾਨੀ ਰੱਬੀ ਤੇ ਰੂਹਾਨੀ ਸ਼ਕਤੀਆਂ ਤੇ ਟੇਕ ਦੇ ਨਾਲ-ਨਾਲ, ਇਨ੍ਹਾਂ ਦੇ ਫ਼ੇਲ ਹੋ ਜਾਣ 'ਤੇ ਇਨਸਾਨੀ ਸ਼ਕਤੀਆਂ ਉੱਪਰ ਟੇਕ ਰੱਖ ਕੇ ਲੋੜੀਂਦਾ ਇੰਤਜਾਮ ਕੀਤਾ ਹੋਇਆ ਸੀ ਤਾਂ ਜੋ ਸਜ਼ਾ ਹੋਣ ਦੀ ਸੂਰਤ ਵਿੱਚ ਜ਼ਮਾਨਤ ਦਾ ਬੰਦੋਬਸਤ ਕੀਤਾ ਜਾ ਸਕੇ। ਮੈਂ ਸੁਭਾ ਜਲਦੀ ਹੀ ਉਸ ਦੇ ਘਰ ਪਹੁੰਚ ਗਿਆ।

ਉਸ ਨੇ ਮੇਰੇ ਪਹੁੰਚਦਿਆਂ ਹੀ ਮੇਰੇ ਸਾਹਮਣੇ ਇੱਕ ਹਿੰਦੀ ਅਖ਼ਬਾਰ ਰੱਖ ਦਿੱਤਾ ਅਤੇ ਆਪਣੀ ਰਾਸ਼ੀ ਵੱਲ ਇਸ਼ਾਰਾ ਕਰਕੇ ਪੜ੍ਹਨ ਲਈ ਕਿਹਾ। ਉਸ ਦੀ ਰਾਸ਼ੀ ਵਿੱਚ ਕੁਝ ਇਸ ਤਰ੍ਹਾਂ ਲਿਖਿਆ ਹੋਇਆ ਸੀ, "ਸਰਕਾਰੀ ਕੰਮਾਂ ਵਿੱਚ ਸਫ਼ਲਤਾ ਮਿਲੇਗੀ, ਫ਼ੈਸਲੇ ਤੁਹਾਡੇ ਹੱਕ ਵਿੱਚ ਹੋਣਗੇ, ਜੱਜ ਦਾ ਝੁਕਾਅ ਤੁਹਾਡੇ ਵੱਲ ਹੋਵੇਗਾ, ਵਗੈਰਾ...ਵਗੈਰਾ..." ਇਨ੍ਹਾਂ ਮਸਲਿਆਂ ਤੇ ਸਾਡੀ ਬਹਿਸ ਅਕਸਰ ਹੁੰਦੀ ਰਹਿੰਦੀ ਸੀ ਪਰ ਉਸ ਦੇ ਮਨ ਵਿੱਚ ਇਹ ਗੱਲਾਂ ਬੜੀ ਬੁਰੀ ਤਰ੍ਹਾਂ ਘਰ ਕੀਤੀਆਂ ਹੋਈਆਂ ਸਨ। ਉਸ ਵੇਲੇ ਮਾਹੌਲ ਵੀ ਅਜਿਹਾ ਨਹੀਂ ਸੀ ਕਿ ਮੈਂ ਕੋਈ ਕਿੰਤੂ-ਪ੍ਰੰਤੂ ਕਰਦਾ। ਉਸ ਨੇ ਦੱਸਿਆ ਕਿ ਪਹਿਲੀ ਸ਼ਾਮ ਉਹ ਪੰਡਿਤ ਨੂੰ ਹੱਥ ਦਿਖਾ ਕੇ ਆਇਆ ਸੀ ਤੇ ਪੰਡਿਤ ਨੇ ਦੱਸਿਆ ਸੀ ਕਿ ਫ਼ੈਸਲਾ ਉਸ ਦੇ ਹੱਕ ਵਿੱਚ ਹੋਵੇਗਾ।

ਮੈਥੋਂ ਨਾ ਚਾਹੁੰਦੇ ਹੋਏ ਵੀ ਰਿਹਾ ਨਾ ਗਿਆ। ਮੈਂ ਕਿਹਾ ਕਿ ਜੇ ਉਹ ਕਹਿੰਦਾ ਕਿ ਫ਼ੈਸਲਾ ਤੇਰੇ ਵਿਰੁੱਧ ਹੋਵੇਗਾ ਤਾਂ ਨਾ ਤਾਂ ਉਸ ਤੋਂ ਤੇਰੇ ਕੋਲੋਂ ਪੈਸੇ ਮੰਗੇ ਜਾਣੇ ਸਨ ਤੇ ਨਾ ਹੀ ਤੇਰੇ ਕੋਲੋਂ ਦਿੱਤੇ ਜਾਣੇ ਸਨ। ਉਹ ਰਾਸ਼ੀਫ਼ਲ ਦੇਖ ਕੇ ਬਿਲਕੁਲ ਹੀ ਮੇਰੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ। ਕਹਿੰਦਾ ਜਲਦੀ ਚੱਲਣੈ, ਕਚਹਿਰੀ ਦੇ ਬਾਹਰ ਵੀ ਪੰਡਿਤ ਤੋਂ ਪੁੱਛ ਕੇ ਜਾਣੈ। ਜਦੋਂ ਅਸੀਂ ਕਚਹਿਰੀ ਦੇ ਬਾਹਰ ਪਹੁੰਚੇ ਤਾਂ ਇੱਕ ਪਾਂਡੇ ਨੇ ਦੂਰੋਂ ਵੇਖਦਿਆਂ ਹੀ ਹੱਥ ਚੁੱਕਿਆ। ਕਹਿੰਦਾ ਅੱਜ ਤੁਹਾਡਾ ਜਾਮਾ ਫ਼ਤਹਿ ਹੋ ਜਾਵੇਗਾ। ਭਾਈ ਸਾਹਿਬ ਕਹਿੰਦੇ ਨੇ ਜੇ ਕੰਮ ਠੀਕ ਹੋ ਗਿਆ ਤਾਂ ਵਾਪਿਸ ਆ ਕੇ ਮੂੰਹ ਮੰਗੇ ਪੈਸੇ ਦੇਵਾਂਗਾ ਪਰ ਪਾਂਡਾ ਉਸੇ ਵੇਲੇ ਕੁਝ ਨਾ ਕੁਝ ਦੇ ਕੇ ਜਾਣ ਦੀ ਜ਼ਿਦ ਕਰ ਰਿਹਾ ਸੀ। ਉਸ ਨੂੰ ਪਤਾ ਸੀ ਕਿ ਜਾਣ ਵੇਲੇ ਭਾਵੇਂ ਕੇਸ ਜਿੱਤਿਆ ਹੀ ਹੋਵੇ, ਉਸ ਨੂੰ ਪੈਸੇ ਕੌਣ ਦੇਣ ਆਇਆ ਪਰ ਦੋਸਤ ਨੇ ਪਾਂਡੇ ਨੂੰ ਪੈਸੇ ਨਾ ਦਿੱਤੇ।

ਬਹਿਸ ਪਹਿਲੀ ਤਾਰੀਖ਼ ਤੇ ਹੋ ਗਈ ਸੀ। ਉਸ ਦਿਨ ਫ਼ੈਸਲਾ ਹੋਣਾ ਸੀ। ਅਸੀਂ ਦੋ ਜਣੇ ਤਾਂ ਉਸ ਦੇ ਵਕੀਲ ਕੋਲ ਬੈਠ ਗਏ ਅਤੇ ਦੋਸਤ ਤੇ ਇੱਕ ਹੋਰ ਜਣਾ ਅਦਾਲਤ ਸਾਹਮਣੇ ਜਾ ਖੜ੍ਹੇ ਹੋਏ। ਕੋਈ ਸਾਢੇ 12 ਕੁ ਵਜੇ ਪੇਸ਼ੀ ਪਈ। ਵਕੀਲ ਦੇ ਨਾਲ ਅਸੀਂ ਕਚਿਹਰੀ ਚਲੇ ਗਏ। ਜੱਜ ਨੇ ਜਾਂਦਿਆਂ ਹੀ ਦੋ ਵੱਖ-ਵੱਖ ਧਾਰਾਵਾਂ ਵਿੱਚ ਦੋ ਸਾਲ ਅਤੇ ਡੇਢ ਸਾਲ ਦੀ ਸਜ਼ਾ ਸੁਣਾ ਦਿੱਤੀ। ਸੁਭਾਵਿਕ ਹੀ ਸਾਨੂੰ ਸਾਰਿਆਂ ਨੂੰ ਬੜਾ ਵੱਡਾ ਝਟਕਾ ਲੱਗਾ ਜਦਕਿ ਕੇਸ ਹਾਰਨ ਵਾਲਾ ਨਹੀਂ ਲਗਦਾ ਸੀ।

ਉਸ ਵੇਲੇ ਤਾਂ ਸਮਾਂ ਹੀ ਸੀ ਕਿ ਅਖ਼ਬਾਰ ਦੀ ਭਵਿੱਖਬਾਣੀ ਜਾਂ ਕੋਈ ਹੋਰ ਅਜਿਹੀ ਗੱਲ ਕੀਤੀ ਜਾਵੇ ਪਰ ਕੋਈ ਤਿੰਨ ਕੁ ਮਹੀਨੇ ਪਹਿਲਾਂ ਮੈਂ ਉਸ ਤੋਂ ਪੁੱਛ ਹੀ ਲਿਆ ਕਿ ਕੀ ਉਹ ਅਜੇ ਵੀ ਅਖਬਾਰ ਦੀ ਭਵਿੱਖਬਾਣੀ ਪੜ੍ਹਦਾ ਸੀ। ਉਸਦਾ ਸੰਖ਼ੇਪ ਵਿੱਚ ਜਵਾਬ ਸੀ, "ਬਿਲਕੁਲ ਨਹੀਂ"।

## ਤਰਕ ਦਾ ਬੀਜ

**ਰਤਨ ਸਿੰਘ ਖੇੜੀ**

ਤਰਕ ਦਾ ਬੀਜ ਤਾਂ ਹਰ ਮਨੁੱਖ਼ ਦੇ ਮਨ ਮਸਤਕ ਵਿੱਚ ਹੁੰਦਾ ਹੈ ਪਰ ਕਿਸਮਤ ਕਰਮਾਂ, ਰੱਬ-ਧਰਮ ਤੇ ਅੰਧ-ਵਿਸ਼ਵਾਸਾਂ ਦੇ ਮਾਹੌਲ ਵਿੱਚ ਪਲਦਿਆਂ ਇਸ ਬੀਜ ਨੂੰ ਪੁੰਗਰਨ ਤੇ ਵਿਕਸਿਤ ਹੋਣ ਦਾ ਮੌਕਾ ਹੀ ਨਹੀਂ ਮਿਲਦਾ ਜਿਸ ਕਰਕੇ ਬੱਚਿਆਂ ਦੇ ਮਨਾਂ 'ਚ ਉਪਜਦੇ ਕੀ ਤੇ ਕਿਉਂ ਦੇ ਸੁਆਲ ਅੰਦਰ ਹੀ ਦਬ ਕੇ ਰਹਿ ਜਾਂਦੇ ਹਨ। ਮੇਰੇ ਬਚਪਨ ਵਿੱਚ ਵੀ ਅਜਿਹਾ ਹੀ ਵਾਪਰਿਆ। ਮੈਂ ਛੇਵੀਂ ਜਮਾਤ ਵਿੱਚ ਪੜ੍ਹਦਾ ਸਾਂ, ਮੇਰੀ ਮਾਂ ਫ਼ਸਲ ਦੀ ਵਾਢੀ ਤੇ ਮਹਿਮਾਨਾਂ ਦੀ ਸੇਵਾ ਲਈ ਦੇਸੀ ਘਿਓ ਜੋੜ ਲੈਂਦੀ ਸੀ। ਬਹੁਤੀ ਵਾਰ ਘਿਓ ਨਾਲ ਭਰੇ ਕੁੱਜੇ ਲਾਲ ਕੀੜਿਆਂ ਨਾਲ ਭਰ ਜਾਂਦੇ ਸਨ ਤੇ ਘਿਓ ਵਰਤੋਂ ਦੇ ਯੋਗ ਨਹੀਂ ਸੀ ਰਹਿੰਦਾ। ਮੱਝ ਵੀ ਦੁੱਧ ਦੇਣ ਤੋਂ ਅੜਬਾਈ ਕਰਨ ਲੱਗ ਜਾਂਦੀ। ਮੇਰੀ ਮਾਂ ਇਸ ਨੂੰ ਦੁੱਧ-ਖੋਟ ਜਾਂ ਕਿਸੇ ਵੱਲੋਂ ਲੱਗੀ ਮਾੜੀ ਨਜ਼ਰ ਸਮਝ ਕੇ ਨੇੜੇ ਦੇ ਪਿੰਡ ਰਾਏਪੁਰ ਦੇ ਡੇਰੇ 'ਚ ਬਾਬੇ ਕੋਲ ਪੁੱਛਿਆ ਲੈਣ ਚਲੀ ਜਾਂਦੀ। ਉਹ ਮੈਨੂੰ ਵੀ ਨਾਲ ਲੈ ਜਾਂਦੀ। ਬਾਬਾ ਹਰ ਐਤਵਾਰ ਨੂੰ ਚੌਂਕੀ ਲਾਉਂਦਾ ਸੀ। ਇੱਕ ਦਿਨ ਜਦ ਮੈਂ ਆਪਣੀ ਮਾਂ ਨਾਲ ਇਸ ਕੰਮ ਲਈ ਬਾਬੇ ਦੇ ਡੇਰੇ ਤੇ ਗਿਆ ਤਾਂ ਉੱਥੇ ਕਾਫ਼ੀ ਭੀੜ ਸੀ। ਮਾਂ ਦੱਸਿਆ ਕਰਦੀ ਸੀ ਕਿ ਜਦੋਂ ਬਾਬੇ ਵਿੱਚ ਹਵਾ ਆਉਂਦੀ ਹੈ ਤਾਂ ਉਸ ਨੂੰ ਸਭ ਗੱਲਾਂ ਦਾ ਗਿਆਨ ਹੋ ਜਾਂਦਾ ਹੈ। ਉਸ ਦਿਨ ਬਾਬਾ ਸਿਰ ਮਾਰ ਕੇ ਖੇਡਦਾ ਹੋਇਆ ਅਜੀਬ ਹਰਕਤਾਂ ਕਰ ਰਿਹਾ ਸੀ ਤੇ ਨਾਲ ਹੀ ਡਰਾਉਣੀਆਂ ਆਵਾਜ਼ਾਂ ਵੀ ਕੱਢ ਰਿਹਾ ਸੀ। ਉਸ ਦਾ ਚੇਲਾ ਪੈਸੇ ਤੇ ਚੜ੍ਹਾਵਾ ਆਦਿ ਲੈ ਕੇ ਵਾਰੀ ਅਨੁਸਾਰ ਬੰਦਿਆਂ ਨੂੰ ਬਾਬੇ ਦੇ ਸਾਹਮਣੇ ਭੇਜਦਾ ਤੇ ਉਹ ਆਪਣੀ ਪੁੱਛਿਆ ਲੈ ਕੇ ਵਾਪਸ ਆ ਜਾਂਦੇ। ਜਦ ਮਾਂ ਦੀ ਵਾਰੀ ਆਈ ਤਾਂ ਉਸ ਨੇ ਸਮੱਸਿਆ ਦੇ ਹੱਲ ਵਜੋਂ ਪੰਜ ਚੌਂਕੀਆਂ ਭਰਨ, ਘਰ ਵਿੱਚ ਧੂਫ਼ ਧੁਖ਼ਾਉਣ ਤੇ ਡੇਰੇ 'ਚ ਬਣੀਆ ਸ਼ਹੀਦਾਂ ਦੀਆਂ ਸਮਾਧਾਂ ਨੂੰ ਧੋ ਕੇ ਇਕੱਠਾ ਕੀਤਾ ਦੁੱਧ ਮਿਲਿਆ ਜਲ ਆਪਣੇ ਘਰ ਦੇ ਹਰ ਕੋਨੇ ਵਿੱਚ ਛਿੜਕਣ ਤੇ ਚੇਲੇ ਵੱਲੋਂ ਦਿੱਤਾ ਯੰਤਰ ਪਸ਼ੂਆਂ ਦੇ ਗਲਾਂ ਵਿੱਚ ਪਾਉਣ ਦਾ ਆਦੇਸ਼ ਦਿੱਤਾ। ਮੈਂ ਮਨ ਹੀ ਮਨ ਸੋਚ ਰਿਹਾ ਸਾਂ ਕਿ ਕਿਉਂ ਨਾ ਮੈਂ ਵੀ ਬਾਬੇ ਤੋਂ ਆਪਣੀ ਜਮਾਤ ਦੀ ਸਲਾਨਾ ਪ੍ਰੀਖਿਆ ਦੇ ਆਉਣ ਵਾਲੇ ਨਤੀਜੇ ਬਾਰੇ ਪੁੱਛ ਲਵਾਂ। ਫਿਰ ਸੋਚਿਆ, ਕੀ ਪਤਾ ਬਾਬਾ 'ਜਾਣੀ-ਜਾਣ' ਹੋਣ ਕਰਕੇ ਮੇਰੇ ਦਿਲ ਦੀ ਗੱਲ ਬੁੱਝ ਕੇ ਆਪ ਹੀ ਆਵਾਜ਼ ਮਾਰ ਲਵੇ ਪਰ ਚੌਂਕੀ ਦੇ ਉੱਠਣ ਤੱਕ ਮੈਨੂੰ ਕੋਈ ਆਵਾਜ਼ ਨਾ ਪਈ। ਵਾਪਸੀ ਤੇ ਮੈਂ ਮਾਂ ਨੂੰ ਪੁੱਛਿਆ ਕਿ ਬਾਬੇ ਨੇ ਮੈਨੂੰ ਕਿਉਂ ਨਹੀਂ ਬੁਲਾਇਆ। ਮਾਂ ਬੋਲੀ ਕਿ ਪਹਿਲਾਂ ਆਪਣੀ ਸਾਰੀ ਗੱਲ ਚੇਲੇ ਨੂੰ ਦੱਸਣੀ ਪੈਂਦੀ ਹੈ। ਜਦ ਮੈਂ ਇਹ ਕਿਹਾ ਕਿ ਜਿਹੜਾ ਬਾਬਾ ਸਾਡੇ ਦਿਲ ਦੀ ਗੱਲ ਹੀ ਨਹੀਂ ਬੁੱਝ ਸਕਦਾ, ਉਹ ਜਾਣੀ-ਜਾਣ ਕਿਵੇਂ ਹੋਇਆ ਤਾਂ ਮਾਂ ਨੇ ਝਿੜਕ ਕੇ ਮੈਨੂੰ ਚੁੱਪ ਕਰਵਾ ਦਿੱਤਾ। ਉਸ ਸਮੇਂ ਤਾਂ ਮੇਰੀ ਜਗਿਆਸਾ ਸ਼ਾਂਤ ਨਾ ਹੋਈ ਪਰ ਕਈ ਸਾਲ ਮਗਰੋਂ ਤਰਕਸ਼ੀਲ ਸੋਚ ਦਾ ਧਾਰਨੀ ਬਣਨ ਤੇ ਮੈਨੂੰ ਸਭ ਕੁਝ ਸਮਝ ਆ ਗਿਆ, ਨਾਲ ਹੀ ਘਿਓ ਦੇ ਕੁੱਜੇ ਦੁਆਲੇ ਲਾਲ-ਭੂਰੇ ਕੀੜਿਆਂ ਦਾ ਰਹੱਸ ਵੀ ਪਤਾ ਲੱਗ ਗਿਆ ਕਿ ਸਾਡਾ ਮਕਾਨ ਅੰਬਾਂ ਦੇ ਰੁੱਖਾਂ ਨੂੰ ਕੱਟ ਕੇ ਬਣਾਇਆ ਗਿਆ ਸੀ। ਰੁੱਖਾਂ ਅਤੇ ਇਨ੍ਹਾਂ ਦੀਆਂ ਜੜ੍ਹਾਂ ਵਾਲੀ ਧਰਤੀ ਵਿੱਚ ਰਹਿਣ ਬਸੇਰਾ ਕਰਨ ਵਾਲੇ ਕੀੜੇ ਆਪਣਾ ਕੁਦਰਤੀ ਬਸੇਰਾ ਖੁੱਸ ਜਾਣ ਤੇ ਭੋਜਨ ਦੀ ਤਲਾਸ਼ ਵਿੱਚ ਮਾਂ ਦੇ ਦੇਸੀ ਘਿਓ ਦੇ ਕੁੱਜਿਆਂ ਤੇ ਹਮਲਾ ਕਰ ਦਿੰਦੇ ਸਨ। ਮੌਸਮ ਦੇ ਬਦਲ ਜਾਣ ਤੇ ਇਨ੍ਹਾਂ ਕੀੜਿਆਂ ਦੇ ਅਲੋਪ ਰਹਿਣ ਤੋਂ ਮਾਂ ਦਾ ਭਰਮ ਪੱਕਾ ਹੋ ਜਾਂਦਾ ਸੀ ਕਿ ਇਹ ਬਾਬੇ ਵੱਲੋਂ ਕੀਤੇ ਇਲਾਜ ਦੀ ਹੀ 'ਕਰਾਮਾਤ' ਹੈ।

## ਬਾਬੇ ਦਾ ਲੱਡੂ

**ਸਰਬਜੀਤ ਸਿੰਘ ਦੂਮਣਾ**

ਰਣਜੀਤ ਨੂੰ ਖਾਣ-ਪੀਣ ਦਾ ਬਹੁਤ ਸ਼ੌਕ ਸੀ। ਉਹ ਘਰ ਵਿੱਚ ਖਾਣ ਪੀਣ ਵਾਲੀ ਕੋਈ ਚੀਜ਼ ਪਈ ਨਹੀਂ ਸੀ ਰਹਿਣ ਦਿੰਦਾ। ਉਸ ਦੇ ਪਿਤਾ ਜੀ ਨੇ ਨੌਕਰੀ ਤੋਂ ਸੇਵਾ ਮੁਕਤ ਹੋਣ ਉਪਰੰਤ ਆਪਣੇ ਰੁਝੇਵੇਂ ਲਈ ਪ੍ਰਚੂਨ ਦੀ ਦੁਕਾਨ ਖੋਲ੍ਹਣ ਦੀ ਸਲਾਹ ਬਣਾਈ। ਪਿਤਾ ਜੀ ਦਾ ਪੈਸੇ ਖ਼ਰਚਣ ਪੱਖੋਂ ਹੱਥ ਤੰਗ ਸੀ ਤੇ ਮਾਤਾ ਜੀ ਦਾ ਹੱਥ ਦਾਨ ਪੁੰਨ ਲਈ ਖੁੱਲ੍ਹਾ ਸੀ। ਪਰਿਵਾਰ ਵਿੱਚ ਜਦ ਵੀ ਕੋਈ ਕੰਮ ਸ਼ੁਰੂ ਕਰਨਾ ਹੁੰਦਾ ਤਾਂ ਬਾਬਿਆਂ ਨੂੰ ਧਿਆਇਆ ਜਾਂਦਾ ਸੀ। ਦੁਕਾਨ ਦੇ ਉਦਘਾਟਨ ਵਾਲੇ ਦਿਨ ਰਣਜੀਤ ਤੇ ਉਸ ਦਾ ਪਿਤਾ ਦੁਕਾਨ ਤੇ ਪਹੁੰਚੇ। ਬਾਬੇ ਨੂੰ ਭੋਗ ਲਗਵਾਉਣ ਲਈ ਲੱਡੂ ਲਿਆਂਦੇ ਗਏ। ਪਿਤਾ ਜੀ ਨੇ ਅਰਦਾਸ ਕਰਕੇ ਮੱਥਾ ਟੇਕਿਆ ਤੇ ਬਾਬੇ ਦੀ ਫੋਟੋ ਅੱਗੇ ਇਕ ਲੱਡੂ ਕੌਲੀ 'ਚ ਪਾ ਕੇ ਰੱਖ ਦਿੱਤਾ। ਰਣਜੀਤ ਉਸ ਲੱਡੂ ਨੂੰ ਖਾਣ ਲਈ ਕਾਹਲਾ ਸੀ। ਉਸ ਨੇ ਆਪਣੇ ਪਿਤਾ ਜੀ ਤੋਂ ਅੱਖ ਬਚਾ ਕੇ ਬਾਬੇ ਦਾ ਲੱਡੂ ਖਾ ਲਿਆ। ਦੂਸਰੇ ਦਿਨ ਦੁਕਾਨ ਖੋਲ੍ਹਣ ਤੇ ਜਦ ਪਿਤਾ ਜੀ ਨੇ ਵੇਖਿਆ ਕਿ ਲੱਡੂ ਉੱਥੇ ਨਹੀਂ ਸੀ ਤਾਂ ਉਹ ਸੋਚਾਂ ਵਿੱਚ ਪੈ ਗਏ। ਉਹ ਸਾਰਾ ਦਿਨ ਲੱਡੂ ਬਾਰੇ ਹੀ ਸੋਚਦੇ ਰਹੇ। ਸ਼ਾਮ ਨੂੰ ਘਰ ਪਰਤਣ ਤੇ ਉਸ ਨੇ ਰਣਜੀਤ ਦੀ ਮਾਂ ਨੂੰ ਆਖਿਆ ਕਿ ਬਾਬੇ ਦੀ ਫੋਟੋ ਮੂਹਰੇ ਰੱਖਿਆ ਲੱਡੂ ਅੱਜ ਗਾਇਬ ਸੀ। ਇਹ ਸੁਣ ਕੇ ਮਾਤਾ ਜੀ ਨੇ ਵੀ ਹੈਰਾਨੀ ਪ੍ਰਗਟਾਈ ਤੇ ਆਖਿਆ ਕਿ ਉੱਥੇ ਤਾਂ ਕੋਈ ਚੂਹਾ ਬਿੱਲੀ ਵੀ ਅੰਦਰ ਨਹੀਂ ਜਾ ਸਕਦਾ ਤਾਂ ਲੱਡੂ ਕਿਧਰ ਗਿਆ? ਮਾਤਾ ਜੀ ਸ਼ਰਧਾ ਵੱਸ ਕਹਿਣ ਲੱਗੇ ਕਿ ਉਹ ਲੱਡੂ ਜਰੂਰ ਬਾਬੇ ਨੂੰ ਕਬੂਲ ਹੋ ਗਿਆ ਹੋਣਾ ਏ। ਇਸ ਲਈ ਉਹ ਖਾ ਗਏ। ਆਪਣੇ ਲਈ ਤਾਂ ਚੰਗਾ ਸ਼ਗਨ ਹੈ, ਹੁਣ ਦੁਕਾਨ ਖੂਬ ਚੱਲੇਗੀ। ਆਪਣੇ ਮਾਤਾ ਪਿਤਾ ਦੀ ਵਾਰਤਾਲਾਪ ਸੁਣ ਕੇ ਰਣਜੀਤ ਮਨ ਹੀ ਮਨ ਉਨ੍ਹਾਂ ਦੀ ਅਕਲ ਤੇ ਹੱਸ ਰਿਹਾ ਸੀ।

## ਮਟੀ ਤੋਂ ਛੁਟਕਾਰਾ

**ਗਿੰਦਰ ਕਿਲਾ ਨੌ**

ਇਹ ਘਟਨਾ ਸਾਡੇ ਇਲਾਕੇ ਦੇ ਕਿਸਾਨ ਪਰਿਵਾਰ ਦੀ ਹੈ ਜੋ ਆਰਥਿਕ ਪੱਖੋਂ ਤਾਂ ਮਜਬੂਤ ਹੈ ਪਰ ਮਾਨਸਿਕ ਪੱਖੋਂ ਹੀਣਾ ਹੈ। ਉਨ੍ਹਾਂ ਨੇ ਆਪਣੇ ਘਰ ਵਿੱਚ ਇੱਕ ਮਟੀ ਬਣਾਈ ਹੋਈ ਸੀ ਜਿਸ ਦੀ ਸਾਰਾ ਪਰਿਵਾਰ ਪੂਜਾ ਕਰਦਾ ਸੀ। ਕੁਝ ਸਮੇਂ ਬਾਅਦ ਉਸ ਪਰਿਵਾਰ ਵਿੱਚ ਦੁੱਖ਼-ਤਕਲੀਫ਼ ਆਉਣ ਤੇ ਉਹ ਪਰਿਵਾਰ ਕਿਸੇ ਬਾਬੇ ਦੇ ਸੰਪਰਕ ਵਿੱਚ ਆ ਗਿਆ। ਬਾਬੇ ਨੇ ਉਨ੍ਹਾਂ ਦੇ ਘਰ ਉਪਜਣ ਵਾਲੀ ਹਰ ਮੁਸੀਬਤ ਦਾ ਕਾਰਣ ਘਰ ਵਿੱਚ ਬਣਾਈ ਹੋਈ ਮਟੀ ਦੱਸਿਆ ਅਤੇ ਬਾਬੇ ਨੇ ਪਰਿਵਾਰ ਨੂੰ

ਸਲਾਹ ਦਿੱਤੀ ਕਿ ਉਹ ਮਟੀ ਨੂੰ ਪੁੱਟ ਦੇਣ। ਪਰਿਵਾਰ ਅਜੇ ਮਟੀ ਨੂੰ ਪੁੱਟਣ ਦੀ ਸਲਾਹ ਹੀ ਕਰ ਰਿਹਾ ਸੀ ਕਿ ਘਰ ਦਾ ਕੋਈ ਹੋਰ ਨੁਕਸਾਨ ਹੋ ਗਿਆ। ਇਸ ਨਾਲ ਪਰਿਵਾਰ ਵਿੱਚ ਹੋਰ ਚਿੰਤਾ ਵਧ ਗਈ। ਇਸ ਤਰ੍ਹਾਂ ਉਹ ਜਦ ਵੀ ਮਟੀ ਨੂੰ ਪੁੱਟਣ ਦੀ ਸਲਾਹ ਬਣਾਉਂਦੇ ਤਾਂ ਹਰ ਵਾਰ ਕੋਈ ਨਾ ਕੋਈ ਨਿੱਕਾ-ਮੋਟਾ ਨੁਕਸਾਨ ਹੋ ਜਾਣ ਤੇ ਵੀ ਉਹ ਭੈ-ਭੀਤ ਹੋ ਜਾਂਦੇ ਤੇ ਮਸਲਾ ਫਿਰ ਲਟਕ ਜਾਂਦਾ। ਬਾਬੇ ਦੁਆਰਾ ਉਨ੍ਹਾਂ ਨੂੰ ਦੱਸਿਆ ਗਿਆ ਮਟੀ ਵਾਲਾ ਵਹਿਮ ਉਨ੍ਹਾਂ ਦੇ ਦਿਮਾਗ਼ ਵਿੱਚ ਘਰ ਕਰ ਗਿਆ ਸੀ। ਮੇਰਾ ਇੱਕ ਦੋਸਤ ਜੋ ਕਿ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹੈ, ਉਸ ਦਾ ਪੀੜਤ ਕਿਸਾਨ ਪਰਿਵਾਰ ਦੇ ਘਰ ਕਾਫ਼ੀ ਆਉਣ ਜਾਣ ਸੀ। ਉਨ੍ਹਾਂ ਇਸ ਸਮੱਸਿਆ ਸਬੰਧੀ ਮੇਰੇ ਦੋਸਤ ਤੋਂ ਸਲਾਹ ਲਈ ਤਾਂ ਉਸ ਨੇ ਉਸ ਪਰਿਵਾਰ ਨੂੰ ਮੇਰੇ ਨਾਲ ਮਿਲਾਇਆ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਉਨ੍ਹਾਂ ਦਾ ਜੋ ਵੀ ਨੁਕਸਾਨ ਹੋਇਆ ਹੈ ਉਸ ਦਾ ਮਟੀ ਨਾਲ ਸਿੱਧੇ ਤੌਰ ਤੇ ਕੋਈ ਸਬੰਧ ਨਹੀਂ ਹੈ ਸਗੋਂ ਇਹ ਸਿਰਫ਼ ਉਨ੍ਹਾਂ ਦੀ ਅੰਧ-ਵਿਸ਼ਵਾਸੀ ਸੋਚ ਦਾ ਸਿੱਟਾ ਹੈ। ਜਾਂਚ ਪੜਤਾਲ ਦੌਰਾਨ ਮੈਂ ਉਨ੍ਹਾਂ ਨੂੰ ਸਹਿਮਤ ਕਰ ਲਿਆ ਕਿ ਜੇ ਮੈਂ ਮਟੀ ਦੀਆਂ ਇੱਟਾਂ ਪੁੱਟ ਕੇ ਆਪਣੇ ਘਰ ਲੈ ਜਾਵਾਂ ਤਾਂ ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਇਹ ਸੁਣ ਕੇ ਪਰਿਵਾਰ ਦਾ ਮੁਖ਼ੀ ਕਹਿਣ ਲੱਗਾ ਕਿ ਜੇ ਤੇਰਾ ਇਸ ਨਾਲ ਕੋਈ ਨੁਕਸਾਨ ਹੋ ਗਿਆ ਤਾਂ ਅਸੀਂ ਜ਼ਿੰਮੇਵਾਰ ਨਹੀਂ ਹੋਵਾਂਗੇ। ਮੈਂ ਉਸ ਦੀ ਗੱਲ ਨਾਲ ਸਹਿਮਤੀ ਜਤਾਉਂਦਿਆਂ ਮਟੀ ਦੀਆਂ ਇੱਟਾਂ ਪੁੱਟ ਕੇ ਆਪਣੇ ਘਰ ਲੈ ਆਇਆ ਅਤੇ ਘਰ ਵਿੱਚ ਲੱਗੇ ਜਾਮਣ ਦੇ ਬੂਟੇ ਦੁਆਲੇ ਲਗਾ ਦਿੱਤੀਆਂ। ਕਿਸਾਨ ਪਰਿਵਾਰ ਨੂੰ ਸ਼ੱਕ ਸੀ ਕਿ ਮਟੀ ਦੀਆਂ ਇੱਟਾਂ ਮੇਰਾ ਜਾਂ ਮੇਰੇ ਪਰਿਵਾਰ ਦਾ ਨੁਕਸਾਨ ਜ਼ਰੂਰ ਕਰਨਗੀਆਂ ਪਰ ਅਜਿਹਾ ਕੁਝ ਵੀ ਨਾ ਵਾਪਰਿਆ। ਇਸ ਤਰ੍ਹਾਂ ਪਰਿਵਾਰ ਨੂੰ ਮਟੀ ਤੋਂ ਛੁਟਕਾਰਾ ਮਿਲ ਗਿਆ। ❑ ❑

ਲੋਕ ਰੰਗ

### ਬਾਬੇ

ਬੱਲੇ ਬਾਬਿਓ ਥੋਡੇ,ਕੋਈ ਕਸਰ ਨਾ ਛੱਡੀ ਏ,
ਛੇ-ਛੇ ਬਾਡੀ ਗਾਰਡ, ਮਰਸਡੀ ਲੈ ਲੀ ਗੱਡੀ ਏ।
ਏ.ਸੀ. ਕਮਰਿਆਂ 'ਚ ਬਹਿ ਕੇ, ਨਾਮ ਧਿਆਉਂਦੇ ਨੇ..
ਪਾ ਵਹਿਮਾਂ ਭਰਮਾਂ 'ਚ, ਪਾਉਂਦੇ ਨਵੇਂ ਪੁਆੜੇ ਨੇ,
ਨਜ਼ਲੇ ਤੋਂ ਕੈਂਸਰ ਤੱਕ ਦੇ, ਕਰਦੇ ਝਾੜੇ ਨੇ।
ਆਪਣਾ ਚੈੱਕਅਪ, ਚੰਗੇ ਡਾਕਟਰ ਤੋਂ ਕਰਵਾਉਂਦੇ ਨੇ,
ਲੁੱਟ ਕੇ ਕੁੱਲ ਜ਼ਮਾਨਾ, ਬਾਬੇ ਐਸ਼ ਉਡਾਉਂਦੇ ਨੇ...
ਇੱਕ ਨੰਬਰ ਦੇ ਵਿਹਲੜ ਕਰਨੀ ਕਿਰਤ ਸਿਖਾਉਂਦੇ ਨੇ

**ਰੋਮੀ, ਘੜਾਵੇਂ ਵਾਲਾ**

*ਸਾਡੇ ਹੌਸਲੇ ਦੇ ਅਨੁਪਾਤ ਨਾਲ ਹੀ ਸਾਡੀ ਜ਼ਿੰਦਗੀ ਸੁੰਗੜਦੀ ਜਾਂ ਫ਼ੈਲਦੀ ਹੈ। ...ਆਈਨਸਟਾਈਨ*

ਰੀਵੀਊ

**ਪੁਸਤਕ ਦਾ ਨਾਂ : ਗੁਆਚਿਆ ਮੁੰਡਾ (ਕਿਸ਼ੋਰ ਨਾਵਲ)**
**ਲੇਖਕ : ਸ਼੍ਰੀ ਜਗਦੀਸ਼ ਕੌਸ਼ਲ**
**ਪ੍ਰਕਾਸ਼ਕ : ਆਰਸੀ ਦਿੱਲੀ**
**ਮੁੱਲ : 100 ਰੁਪਏ, ਸਫ਼ੇ : 88**

ਇਹ ਲਘੂ ਨਾਵਲ ਕਿਸ਼ੋਰਾਂ ਬਾਰੇ, ਕਿਸ਼ੋਰਾਂ ਵਾਸਤੇ, ਕਿਸੇ ਕਿਸ਼ੋਰ ਦਾ ਹੀ ਲਿਖਿਆ ਜਾਪਦਾ ਹੈ ਜਿਸ ਨੂੰ ਪੜ੍ਹ ਕੇ ਹਰ ਪਾੜ੍ਹਾ ਜ਼ਿੰਦਗੀ ਦੀਆਂ ਸਿਖ਼ਰਾਂ ਛੂਹ ਸਕਦਾ ਹੈ। ਘੋਗਾ ਛੇਵੀਂ 'ਚੋਂ ਫ਼ੇਲ ਹੋ ਗਿਆ। ਘੋਗੇ ਅਨੁਸਾਰ ਇਸ ਦਾ ਇੱਕੋ ਇੱਕ ਕਾਰਣ ਇਹ ਸੀ ਕਿ ਉਹ ਪੇਪਰ ਦੇਣ ਤੋਂ ਪਹਿਲਾਂ ਪੀਰ ਬਾਬਾ ਦੀ ਕਬਰ ਤੇ ਮੱਥਾ ਨਹੀਂ ਘਸਾ ਸਕਿਆ। ਸਾਡੇ ਦੇਸ਼ ਦੇ ਕਰੋੜਾਂ ਬੱਚਿਆਂ ਵਾਂਗ ਘੋਗਾ ਪਾਖ਼ੰਡੀ ਸਾਧਾਂ ਤੋਂ ਧਾਗੇ ਤਵੀਤ ਭਾਲਦਾ ਹੈ। ਕਿਸੇ ਗ਼ੈਬੀ ਸੋਨ ਕਾਟੋ ਨੂੰ ਲਭਦਾ ਹੈ ਜੋ ਉਸ ਦਾ ਹੋਮ ਵਰਕ ਸੌਖਿਆਂ ਪੂਰਾ ਕਰਾ ਦਿਆ ਕਰੇ। ਟੀ.ਵੀ. ਦੇ ਪ੍ਰੋਗਰਾਮ ਉਸ ਨੂੰ ਭੁਲੇਖਿਆਂ ਵਿੱਚ ਪਾਈ ਰੱਖਦੇ ਹਨ। ਉਹ ਕਿਸੇ ਚੰਦਰ ਪਰੀ ਦੇ ਸੁਪਨੇ ਬੁਣਦਾ ਹੈ। ਸਕੂਲ ਤੋਂ ਭੱਜ ਕੇ ਉਹ ਇੱਧਰ-ਉੱਧਰ ਭਟਕਦਾ ਹੈ। ਪੜ੍ਹਾਈ ਤੋਂ, ਜੀਵਨ ਤੋਂ ਅੱਕਿਆ ਥੱਕਿਆ ਘੋਗਾ ਕਿਸ ਤੋਂ ਮਦਦ ਮੰਗੇ? ਇਸ ਹਨੇਰੇ ਵਿੱਚੋਂ ਘੋਗੇ ਨੂੰ ਵਿਗਿਆਨ ਦੀ ਸ਼ਕਤੀ ਬਾਹਰ ਕੱਢਦੀ ਹੈ। ਉਹ ਅਨੋਖ਼ੀ ਦੁਨੀਆਂ ਅੰਦਰ ਪਹੁੰਚਦਾ ਹੈ। ਵਿਗਿਆਨਕ ਖ਼ੋਜ ਕੇਂਦਰ ਉਸ ਨੂੰ ਕਿਸੇ ਪਰੀ ਲੋਕ ਵਰਗੀ ਥਾਂ ਜਾਪਦੀ ਹੈ। ਉਸ ਨੂੰ 'ਰੱਬ-ਰੂਪ' ਬਾਬੇ ਦੇ ਦਰਸ਼ਨ ਹੁੰਦੇ ਹਨ। ਸਾਇੰਸਦਾਨ ਘੋਗੇ ਨੂੰ ਸਿੱਖਿਆ ਦਿੰਦਾ ਹੈ 'ਆਪਣਾ ਕੰਮ ਕਰ, ਵਿਗਿਆਨਕ ਸੋਚ ਦਾ ਸਹਾਰਾ ਲੈ। ਤੇਰਾ ਆਪਣਾ ਦਿਮਾਗ਼ ਤੈਨੂੰ ਸਭ ਕੁਝ ਦੇ ਸਕਦਾ ਹੈ। ਤੂੰ ਅਦਭੁੱਤ ਤਾਕਤ ਦਾ ਮਾਲਕ ਹੈਂ, ਇਸ ਤਾਕਤ ਦਾ ਨਾਂ ਹੈ ਕਲਪਨਾ। ਆਪਣੇ ਕਰਾਮਾਤੀ ਮਨ ਦੀ ਸ਼ਕਤੀ ਵਰਤਿਆ ਕਰ।' ਘੋਗੇ ਨੂੰ ਨਵੀਂ ਰੌਸ਼ਨੀ ਮਿਲਦੀ ਹੈ ਤੇ ਉਹ ਆਤਮ ਨਿਰਭਰ ਬਣ ਕੇ ਪੜ੍ਹਾਈ ਕਰਦਾ ਹੈ ਤੇ ਸੱਤਵੀਂ ਜਮਾਤ 'ਚੋਂ ਅਵੱਲ ਨੰਬਰ ਤੇ ਆਉਂਦਾ ਹੈ। ਇਸ ਨਾਵਲ ਵਿੱਚ ਤਰਕਸ਼ੀਲ ਜਗਦੀਸ਼ ਕੌਸ਼ਲ ਸਾਇੰਸ ਦੀਆਂ ਕਰਾਮਾਤਾਂ ਜ਼ਰੀਏ ਉਹ ਅਨੋਖ਼ਾ ਸੰਸਾਰ ਸਿਰਜਦਾ ਹੈ ਜਿਹੋ ਜਿਹਾ ਅੰਗਰੇਜ਼ੀ ਦੀ ਪ੍ਰਸਿੱਧ ਬਾਲ ਕਹਾਣੀ 'ਐਲਿਸ ਇਨ ਵੰਡਰ ਲੈਂਡ' ਅੰਦਰ ਲੀਵਿਸ ਕੈਰਲ ਨੇ ਸਿਰਜਿਆ ਸੀ। ਕੌਸ਼ਲ ਕੋਲ ਉਹ ਹੁਨਰ ਹੈ ਜੋ ਉਸ ਨੂੰ ਬੱਚਿਆਂ ਦੀ ਜ਼ੁਬਾਨ ਵਿੱਚ ਉਨ੍ਹਾਂ ਦੀਆਂ ਸਮੱਸਿਆਵਾਂ ਬਾਰੇ ਲਿਖ਼ਣ ਵਿੱਚ ਸਫ਼ਲ ਬਣਾਉਂਦਾ ਹੈ। ਇਹ ਨਾਵਲ ਮਾਪਿਆਂ, ਅਧਿਆਪਕਾਂ ਤੇ ਸਕੂਲੀ ਬੱਚਿਆਂ ਨੂੰ ਪੜ੍ਹਨਾ ਚਾਹੀਦਾ ਹੈ।

ਚਰਨਦਾਸ ਸਿੱਧੂ (ਨਾਟਕਕਾਰ), ਦਿੱਲੀ





## ਚੰਨ ਤੇ ਭਾਰਤੀ ਪੈੜ

**ਬੂਟਾ ਸਿੰਘ ਵਾਕ.ਫ**

ਮਨੁੱਖ਼ ਮੁੱਢ ਤੋਂ ਹੀ ਖੋਜੀ ਬਿਰਤੀ ਦਾ ਮਾਲਕ ਹੈ। ਉਹ ਹਮੇਸ਼ਾ ਹੀ ਆਪਣੇ ਆਲੇ ਦੁਆਲੇ ਨੂੰ ਖ਼ੋਜਣ ਲਈ ਯਤਨਸ਼ੀਲ ਰਿਹਾ ਹੈ। ਇਸੇ ਬਿਰਤੀ ਕਾਰਣ ਉਸ ਦੀ ਨਜ਼ਰ ਚੰਨ ਤਾਰਿਆਂ ਵੱਲ ਵੀ ਗਈ। ਚੰਨ ਧਰਤੀ ਦਾ ਇੱਕੋ-ਇੱਕ ਤੇ ਨੇੜਲਾ ਆਕਾਸ਼ੀ ਪਿੰਡ ਹੈ ਜਿਸ ਦੀਆਂ ਕਲਾਵਾਂ ਨੇ ਮਨੁੱਖ਼ ਨੂੰ ਹਮੇਸ਼ਾ ਆਕਰਸ਼ਿਤ ਕੀਤਾ ਹੈ। ਇਸੇ ਤਾਂਘ ਕਾਰਣ ਮਨੁੱਖ਼ ਨੇ ਸਭ ਤੋਂ ਪਹਿਲਾਂ ਚੰਨ ਵੱਲ ਉਡਾਨ ਭਰੀ। ਹੁਣ ਤੱਕ ਰੂਸ, ਅਮਰੀਕਾ, ਜ਼ਪਾਨ, ਯੂਰਪੀਨ ਪੁਲਾੜ ਏਜੰਸੀ ਤੇ ਚੀਨ ਨੇ ਹੀ ਚੰਨ ਦੀ ਸਤਹਿ ਤੇ ਖ਼ੋਜ ਕਾਰਜਾਂ ਲਈ ਆਪਣੇ ਪੁਲਾੜੀ ਵਾਹਨ ਉਤਾਰੇ ਸਨ। ਭਾਰਤੀ ਪੁਲਾੜ ਖ਼ੋਜ ਸੰਸਥਾ ਇਸਰੋ ਵੱਲੋਂ ਆਪਣਾ ਪਹਿਲਾ ਪੁਲਾੜੀ ਵਾਹਨ ਚੰਦਰਯਾਨ-1 22 ਅਕਤੂਬਰ 2008 ਨੂੰ ਸਵੇਰੇ 6.22 ਵਜੇ ਸ਼੍ਰੀ ਹਰੀ ਕੋਟਾ ਸਪੇਸ ਸੈਂਟਰ ਤੋਂ ਚੰਨ ਵੱਲ ਦਾਗਿਆ ਗਿਆ ਜਿਸ ਨਾਲ ਚੰਨ ਵੱਲ ਆਪਣਾ ਉੱਪ ਗ੍ਰਹਿ ਦਾਗਣ ਵਾਲਾ ਭਾਰਤ ਦੁਨੀਆਂ ਦਾ ਛੇਵਾਂ ਮੁਲਕ ਬਣ ਗਿਆ। ਇਸ ਪੂਰੇ ਮਿਸ਼ਨ ਤੇ ਭਾਰਤ ਨੇ 386 ਕਰੋੜ ਰੁਪਏ ਦੀ ਰਾਸ਼ੀ ਖਰਚ ਕੀਤੀ।

8 ਦਸੰਬਰ ਨੂੰ ਭਾਰਤੀ ਸਮੇਂ ਅਨੁਸਾਰ ਸ਼ਾਮ 4.50 ਤੇ ਚੰਦਰਯਾਨ-1 ਨੇ ਚੰਨ ਦੇ ਪੱਥ ਤੇ ਸਥਾਪਿਤ ਹੋ ਕੇ ਚੰਨ ਦੀ ਪਰਿਕਰਮਾ ਸ਼ੁਰੂ ਕਰ ਦਿੱਤੀ ਜਿਸ ਨੂੰ ਭਾਰਤੀ ਵਿਗਿਆਨੀ ਬੜੀ ਸ਼ਿੱਦਤ ਨਾਲ ਉਡੀਕ ਰਹੇ ਸਨ। ਪੱਥ ਸਥਾਪਤੀ ਦੇ ਕਾਰਜ ਨੂੰ ਲੈ ਕੇ ਵਿਗਿਆਨੀ ਚਿੰਤਿਤ ਵੀ ਸਨ ਕਿਉਂਕਿ ਇਸ ਕਾਰਜ ਸਮੇਂ ਮਾਮੂਲੀ ਉਕਾਈ ਵੀ ਨੁਕਸਾਨ ਦਾਇਕ ਸਾਬਤ ਹੋ ਸਕਦੀ ਸੀ ਕਿਉਂਕਿ ਚੰਨ ਪੱਥ ਤੇ ਚੰਨ ਅਤੇ ਧਰਤੀ ਦੀਆਂ ਗੁਰੂਤਾ ਸ਼ਕਤੀਆਂ ਇੱਕ ਦੂਜੀ ਦੀਆਂ ਵਿਰੋਧੀ ਸ਼ਕਤੀਆਂ ਵਜੋਂ ਕੰਮ ਕਰ ਰਹੀਆਂ ਹੁੰਦੀਆਂ ਹਨ। ਚੰਨ ਪੱਥ ਤੇ ਸਥਾਪਤੀ ਤੋਂ ਕੁਝ ਦਿਨ ਬਾਅਦ ਚੰਦਰਯਾਨ ਨੂੰ 100 ਕਿਲੋਮੀਟਰ ਦੀ ਦੂਰੀ ਤੇ ਸਥਾਪਿਤ ਕਰ ਦਿੱਤਾ। 13 ਨਵੰਬਰ 08 ਨੂੰ ਚੰਦਰਯਾਨ ਨੇ ਕੌਮੀ ਝੰਡੇ ਵਾਲੀ ਪੁਲਾੜ ਗੱਡੀ ਚੰਨ ਦੀ ਸਤਹਿ ਤੇ ਉਤਾਰ ਦਿੱਤੀ ਜਿਸ ਦੁਆਰਾ ਇਸੇ ਦਿਨ ਰਾਤ 8.35 ਵਜੇ ਭਾਰਤੀ ਤਿਰੰਗਾ ਚੰਨ ਦੀ ਸਤਹਿ ਤੇ ਲਹਿਰਾਇਆ ਗਿਆ।

ਚੰਦਰਯਾਨ-1 ਇੱਕ ਗੈਰ ਮਨੁੱਖ਼ੀ ਬਨਾਉਟੀ ਉੱਪਗ੍ਰਹਿ ਹੈ ਜੋ ਕਿ ਹਰ ਤਰ੍ਹਾਂ ਦੇ ਮੌਸਮ ਦੀ ਮਾਰ ਤੋਂ ਸੁਰੱਖਿਅਤ ਹੈ। ਇਸ ਉੱਪਗ੍ਰਹਿ ਵਿੱਚ ਟੇਰੇਨ ਮੈਪਿੰਗ ਕੈਮਰੇ, ਹਾਈਪਰ ਸਪੈਕਟੇਰਲ ਕੈਮਰਾ, ਲੂਨਰ ਲੇਜ਼ਰ ਅਕਿਊਪਮੈਂਟ, ਮੂਨ ਮਿਨਰਾਲੋਜੀ ਮੈਪਰ ਮੀਟਰ ਆਦਿ ਕੁੱਲ 11 ਅਤੀ ਆਧੁਨਿਤ ਯੰਤਰ ਫ਼ਿੱਟ ਕੀਤੇ ਗਏ ਜਿਨ੍ਹਾਂ ਵਿੱਚੋਂ 5 ਨੂੰ ਭਾਰਤ ਵਿੱਚ, 3 ਨੂੰ ਯੂਰਪੀਨ ਪੁਲਾੜ ਏਜੰਸੀ ਵੱਲੋਂ, 1 ਨੂੰ ਬੁਲਗਾਰੀਆ ਅਤੇ ਇੱਕ ਨੂੰ ਅਮਰੀਕਾ ਵਿੱਚ ਤਿਆਰ ਕੀਤਾ ਗਿਆ। ਇਹ ਸਾਰੇ ਯੰਤਰ ਚੰਨ ਦੇ ਸਮੁੱਚੇ ਨਕਸ਼ੇ, ਅੰਦਰੂਨੀ ਬਣਤਰ, ਖ਼ਣਿੱਜ ਪਦਾਰਥਾਂ ਦੀ ਹੋਂਦ, ਚੰਨ ਦੀ ਸਤਹਿ ਉੱਪਰਲੀਆਂ ਉਚਾਣਾਂ-ਨਿਵਾਣਾਂ, ਬਰਫ਼ ਪਾਣੀ, ਚੁੰਬਕੀ ਅਚੁੰਬਕੀ ਖ਼ੇਤਰਾਂ, ਰੇਡੀਓ ਐਕਟਿਵ ਤੱਤਾਂ, ਵਿਕਿਰਣਾਂ, ਚੰਨ ਦੇ ਹਨੇਰੇ ਖ਼ੇਤਰਾਂ ਅਤੇ ਤਾਪਮਾਨ ਸਬੰਧੀ ਅੰਕੜੇ ਇਕੱਤਰ ਕਰਨਗੇ ਜਦਕਿ ਕੈਮਰੇ ਚੰਨ ਦੀਆਂ ਤ੍ਰੈ-ਦਿਸ਼ਾਵੀ ਤਸਵੀਰਾਂ ਭੇਜਣਗੇ। ਇਨ੍ਹਾਂ ਯੰਤਰਾਂ ਨੂੰ ਰਿਮੋਟ ਰਾਹੀਂ ਕੰਟਰੋਲ ਕੀਤਾ ਜਾਵੇਗਾ।

1380 ਕਿਲੋਗ੍ਰਾਮ ਭਾਰ ਵਾਲਾ ਚੰਦਰਯਾਨ-1 ਆਉਣ ਵਾਲੇ 2 ਸਾਲਾਂ ਤੱਕ ਕੰਮ ਕਰੇਗਾ ਤੇ ਇਸ ਦੁਆਰਾ ਭੇਜੇ ਗਏ ਅੰਕੜਿਆਂ/ਤਸਵੀਰਾਂ ਦਾ ਅਧਿਐਨ ਕਰਕੇ ਭਵਿੱਖ਼ ਦੀਆਂ ਯੋਜਨਾਵਾਂ ਉਲੀਕੀਆਂ ਜਾਣਗੀਆਂ। ਸਾਲ 2011-12 ਦੌਰਾਨ ਇਸਰੋ ਵੱਲੋਂ ਚੰਦਰਯਾਨ-2 ਚੰਨ ਵੱਲ ਭੇਜਿਆ ਜਾਵੇਗਾ। ਵਿਗਿਆਨੀਆਂ ਦਾ ਦਾਅਵਾ ਹੈ ਕਿ 2015 ਤੱਕ ਮਨੁੱਖ਼ ਵੀ ਚੰਨ ਦੀ ਸਤਹਿ ਤੇ ਆਪਣਾ ਪੈਰ ਰੱਖ ਲਵੇਗਾ। ਇਸਰੋ ਵੱਲੋਂ ਆਉਣ ਵਾਲੇ ਸਾਲਾਂ ਵਿੱਚ ਆਦਿਤਿਆ, ਐਸਟ੍ਰੋਸੈਟ ਅਤੇ ਉਸਨੋਸੈਟ ਨਾਂ ਦੇ ਤਿੰਨ ਉੱਪ ਗ੍ਰਹਿ ਵੀ ਦਾਗੇ ਜਾਣਗੇ। ਆਦਿਤਿਆ ਸੂਰਜ ਦੇ ਬਾਹਰੀ ਖ਼ੇਤਰ ਕਰੋਨਾ ਦਾ ਅਧਿਐਨ ਕਰੇਗਾ, ਐਸਟ੍ਰੋਸੈਟ ਖ਼ਗੋਲ ਸਬੰਧੀ ਜਾਣਕਾਰੀ ਤੇ ਉਸਨੋਸੈਟ (ਰਾਡਾਰ ਇਮੇਜਿੰਗ ਉਪਗ੍ਰਹਿ) ਸਮੁੰਦਰ ਦੀ ਸਥਿਤੀ ਦਾ ਅਧਿਐਨ ਕਰੇਗਾ। ਭਾਰਤੀ ਪੁਲਾੜ ਖ਼ੋਜ ਸੰਸਥਾ ਦੇ ਚੇਅਰਮੈਨ ਜੀ.ਮਾਧਵਨ ਨਾਇਰ ਇਸ ਨੂੰ ਇੱਕ ਵੱਡੀ ਪ੍ਰਾਪਤੀ ਤਾਂ ਮੰਨਦੇ ਹੀ ਹਨ ਪਰ ਨਾਲ ਹੀ ਉਨ੍ਹਾਂ ਦਾ ਮੰਨਣਾ ਹੈ ਕਿ ਚੰਦਰਯਾਨ-1 ਨੂੰ ਚੰਨ ਦੀ ਸਤਹਿ ਤੇ ਭੇਜਣ ਨਾਲ ਭਾਰਤ ਪੁਲਾੜੀ ਕਾਰੋਬਾਰ ਕਰਨ ਦੇ ਸਮਰੱਥ ਹੋ ਗਿਆ ਹੈ। ਹੁਣ ਭਾਰਤੀ ਵਿਗਿਆਨੀ ਆਪਣੇ ਸਵੈ ਭਰੋਸੇ ਨਾਲ ਹੋਰਨਾਂ ਗ੍ਰਹਿਆਂ ਵੱਲ ਵੀ ਉਡਾਨ ਭਰ ਸਕਣਗੇ। ❑ ❑

**ਮੈਗਜ਼ੀਨ ਫੰਡ**

| | |
|---|---|
| 1. ਮਾ. ਬਖਸ਼ੀ ਰਾਮ, ਮਾਛੀਵਾੜਾ | 1000/- |
| 2. ਅਜੀਤ ਪ੍ਰਦੇਸੀ, ਰੋਪੜ (ਬੇਟੀ ਨਵਜੋਤ ਦੇ ਅੰਤਰਜਾਤੀ ਵਿਆਹ ਦੀ ਖੁਸ਼ੀ 'ਚ) | 500/- |
| 3. ਜਸਵੀਰ ਸਿੰਘ ਕੁੱਕੀ, ਮਾ. ਜਰਨੈਲ ਸਿੰਘ (ਇਸ਼ਵਿਨ ਦੇ ਜਨਮ ਦਿਨ 'ਤੇ) ਗੋਬਿੰਦਗੜ੍ਹ | 250+250/- |
| 5. ਮਾ. ਜਰਨੈਲ ਸਿੰਘ ਦੇ ਭਰਾ ਸੁਖਦੇਵ ਸਿੰਘ ਵੱਲੋਂ | 100/- |

## ਪੁੱਛ ਕੱਢਣ ਵਾਲੀ ਘਰ ਛੱਡ ਕੇ ਦੌੜੀ

ਪਿੰਡ ਕਾਹਲਵਾਂ ਦੀ ਪੁੱਛਾਂ ਦੇਣ ਵਾਲੀ ਤੇ ਖ਼ੁਦ ਨੂੰ ਗੈਬੀ ਸ਼ਕਤੀਆਂ ਦੀ ਮਾਲਕ ਦੱਸਣ ਵਾਲੀ ਔਰਤ ਉਸ ਸਮੇਂ ਘਰੋਂ ਗਾਇਬ ਹੋ ਗਈ ਜਦ ਉਸ ਔਰਤ ਵੱਲੋਂ ਦਿੱਤੀ ਇੱਕ ਪੁੱਛ ਦੇ ਮਾਮਲੇ 'ਚ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਨਿਰਮਲ ਸਿੰਘ, ਗੁਰਨਾਮ ਸਿੰਘ ਸੰਧੂ, ਮੁਖਤਾਰ ਸਿੰਘ ਤੇ ਹੋਰ ਉਸ ਔਰਤ ਕੋਲੋਂ ਸਪਸ਼ਟੀਕਰਨ ਲੈਣ ਲਈ ਪਹੁੰਚ ਗਏ। ਪ੍ਰਾਪਤ ਜਾਣਕਾਰੀ ਅਨੁਸਾਰ ਪਿੰਡ ਬੁੱਟਰ ਦੀ ਵਸਨੀਕ ਔਰਤ ਦਾ ਮੋਬਾਈਲ ਫੋਨ ਚੋਰੀ ਹੋ ਗਿਆ। ਕਿਸੇ ਦੇ ਕਹਿਣ ਤੇ ਉਸ ਨੇ ਪੁਲਿਸ ਨੂੰ ਸੂਚਿਤ ਕਰਨ ਦੀ ਬਜਾਏ ਪਹਿਲਾਂ ਉਕਤ ਤਾਂਤਰਿਕ ਔਰਤ ਕੋਲੋਂ ਪੁੱਛਣਾ ਕਢਾਈ ਤਾਂ 'ਗੈਬੀ ਸ਼ਕਤੀ' ਦੇ ਆਧਾਰ ਤੇ ਤਾਂਤਰਿਕ ਔਰਤ ਨੇ ਮੋਬਾਈਲ ਵਾਲੀ ਔਰਤ ਦੇ ਗੁਆਂਢੀਆਂ ਤੇ ਮੋਬਾਈਲ ਚੋਰੀ ਦਾ ਇਲਜ਼ਾਮ ਲਗਾ ਦਿੱਤਾ। ਪੰਚਾਇਤ ਕੋਲ ਪਹੁੰਚੇ ਇਸ ਮਾਮਲੇ ਤੇ ਵਿਚਾਰ ਕਰਨ ਉਪਰੰਤ ਕੁਝ ਵਿਅਕਤੀਆਂ ਨੇ ਤਰਕਸ਼ੀਲਾਂ ਦੀ ਹਾਜ਼ਰੀ ਵਿੱਚ ਮੋਬਾਈਲ ਮਾਲਕ ਔਰਤ ਅਤੇ ਜਿਨ੍ਹਾਂ ਤੇ ਮੋਬਾਈਲ ਚੋਰੀ ਦਾ ਇਲਜ਼ਾਮ ਲਗਾਇਆ ਗਿਆ ਸੀ, ਦੋਹਾਂ ਧਿਰਾਂ ਨੂੰ ਤਾਂਤਰਿਕ ਔਰਤ ਦੇ ਘਰ ਬੁਲਾਇਆ ਤਾਂ ਕਿ ਪੁੱਛ ਦਾ ਨਿਪਟਾਰਾ ਹੋ ਕੇ ਨਿਆਂ ਹੋ ਸਕੇ ਪਰ ਤਾਂਤਰਿਕ ਔਰਤ ਦੇ ਘਰ ਪੁੱਜਣ ਤੋਂ ਪਹਿਲਾਂ ਹੀ ਉਹ ਘਰੋਂ ਗਾਇਬ ਹੋ ਗਈ ਤੇ ਸ਼ਾਮ ਤੱਕ ਵਾਪਸ ਨਾ ਆਈ।

## ਚਮਤਕਾਰੀ ਬਲਦ ਦਾ ਰਹੱਸ ਖੋਲ੍ਹਿਆ

**ਮਾਸਟਰ ਪਰਮਵੇਦ**

ਬੀਤੇ ਦਿਨੀਂ ਸੰਗਰੂਰ ਸ਼ਹਿਰ 'ਚ ਇੱਕ ਵਿਅਕਤੀ ਬਲਦ ਲੈ ਕੇ ਘੁੰਮ ਰਿਹਾ ਸੀ ਜਿਸ ਬਾਰੇ ਇਹ ਚਰਚਾ ਆਮ ਚੱਲ ਰਹੀ ਸੀ ਕਿ ਉਹ ਭਰੇ ਇਕੱਠ ਵਿੱਚ ਕਿਸੇ ਵੀ ਵਿਅਕਤੀ ਦੇ ਨਾਂ, ਥਾਂ, ਸਮੱਸਿਆ, ਮੁਕੱਦਮੇ ਜਾਂ ਬਿਮਾਰੀ ਬਾਰੇ ਠੀਕ ਦੱਸ ਦਿੰਦਾ ਹੈ। ਇਸ ਸਬੰਧੀ ਇੱਕ ਅਖ਼ਬਾਰ 'ਚ ਖ਼ਬਰ ਛਪਣ ਉਪਰੰਤ ਲੋਕਾਂ ਨੇ ਬਲਦ ਦੀ 'ਚਮਤਕਾਰੀ ਸ਼ਕਤੀ' ਸਬੰਧੀ ਤਰਕਸ਼ੀਲਾਂ ਨੂੰ ਪੁੱਛਣਾ ਸ਼ੁਰੂ ਕਰ ਦਿੱਤਾ। ਮੈਂ, ਲੈਕਚਰਾਰ ਕ੍ਰਿਸ਼ਨ ਸਿੰਘ ਤੇ ਚਮਕੌਰ ਸਿੰਘ ਨੂੰ ਨਾਲ ਲੈ ਕੇ ਅਜੀਤ ਨਗਰ ਬਸਤੀ ਜਿੱਥੇ ਬਲਦ ਦਾ ਮਾਲਕ ਰਾਤ ਨੂੰ ਠਹਿਰਦਾ ਸੀ, ਜਾ ਕੇ ਪੁੱਛ-ਪੜਤਾਲ ਕੀਤੀ। ਅਸੀਂ ਇਹ ਵੀ ਪਤਾ ਕਰ ਲਿਆ ਕਿ ਬਲਦ ਦਾ ਮਾਲਕ ਕਿਹੜੇ ਸੰਕੇਤਾਂ ਤੇ ਢੰਗ ਤਰੀਕਿਆਂ ਰਾਹੀਂ ਬਲਦ ਨੂੰ ਆਪਣੇ ਅਨੁਸਾਰ ਵਰਤਦਾ ਹੈ। ਅਗਲੇ ਦਿਨ ਅਸੀਂ ਰੇਲਵੇ ਰੋਡ ਤੇ ਡਾਕਟਰ ਰੇਖੀ ਦੇ ਹਸਪਤਾਲ ਕੋਲ ਆਪਣੇ ਬਲਦ ਨਾਲ ਪੁੱਛਾਂ ਦੇ ਰਹੇ ਮਾਲਕ ਕੋਲ ਜਾ ਪਹੁੰਚੇ। ਸਾਡੇ ਪੁੱਛਣ ਤੇ ਉਸ ਨੇ ਦੱਸਿਆ ਕਿ ਉਸ ਦਾ ਬਲਦ ਸਭ ਕੁਝ ਠੀਕ-ਠੀਕ ਦੱਸ ਦਿੰਦਾ ਹੈ। ਮੈਂ ਬਲਦ ਦੇ ਮਾਲਕ ਨੂੰ ਭੀੜ ਵਿੱਚੋਂ ਕਿਸੇ ਪਟਵਾਰੀ ਦੀ ਸ਼ਨਾਖ਼ਤ ਕਰਨ ਲਈ ਕਿਹਾ ਪਰ ਉਹ ਨਹੀਂ ਕਰ ਸਕਿਆ। ਇਹ ਵੇਖ ਕੇ ਲੋਕਾਂ ਨੇ ਤਾੜੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਉਹ ਸਮਝ ਰਹੇ ਸਨ ਕਿ ਬਲਦ ਨੇ ਸਹੀ ਸ਼ਨਾਖ਼ਤ ਕਰ ਦਿੱਤੀ ਹੈ ਪਰ ਬਲਦ ਨੇ ਜਿਸ ਵਿਅਕਤੀ ਨੂੰ ਛੂਹਿਆ ਸੀ ਉਹ ਪਟਵਾਰੀ ਨਹੀਂ ਬਲਕਿ ਇੱਕ ਅਧਿਆਪਕ ਸੀ। ਫਿਰ ਅਸੀਂ ਇੱਕ ਹੋਰ ਥਾਂ ਤੇ ਬਲਦ ਸਮੇਤ ਲੋਕਾਂ ਦੀ ਭੀੜ 'ਚ ਖੜ੍ਹੇ ਮਾਲਕ ਕੋਲ ਜਾ ਪਹੁੰਚੇ। ਪੱਤਰਕਾਰਾਂ ਦੀ ਹਾਜ਼ਰੀ 'ਚ ਅਸੀਂ ਉਸ ਨੂੰ ਇੱਕ ਪੁਲਿਸ ਮੈਨ ਦੀ ਪਛਾਣ ਕਰਨ ਲਈ ਕਿਹਾ ਤਾਂ ਬਲਦ ਨੇ ਆਪਣੇ ਮਾਲਕ ਦੇ ਇਸ਼ਾਰੇ ਤੇ ਇੱਕ ਪ੍ਰੈੱਸ ਫੋਟੋ ਗ੍ਰਾਫ਼ਰ ਨੂੰ ਜਾ ਛੂਹਿਆ। ਅਸੀਂ ਇਸ ਮੌਕੇ ਤੇ ਬਲਦ ਦੀ ਕਰਾਮਾਤੀ ਸ਼ਕਤੀ ਦਾ ਰਹੱਸ ਲੋਕਾਂ 'ਚ ਜੱਗ ਜਾਹਿਰ ਕਰਦਿਆਂ ਆਖਿਆ ਕਿ ਇਹ ਬਲਦ ਆਪਣੇ ਮਾਲਕ ਦੇ ਇਸ਼ਾਰੇ ਤੇ ਕੰਮ ਕਰਦਾ ਹੈ। ਸ਼ਨਾਖ਼ਤ ਬਲਦ ਨਹੀਂ ਬਲਕਿ ਉਸ ਦਾ ਮਾਲਕ ਹੀ ਕਰ ਰਿਹਾ ਹੈ ਪਰ ਸਾਡੇ ਵੱਲੋਂ ਪੁੱਛੀ ਗਈ ਸ਼ਨਾਖ਼ਤ ਵਿੱਚੋਂ ਬਲਦ ਇੱਕ ਨੂੰ ਵੀ ਠੀਕ ਨਹੀਂ ਦੱਸ ਸਕਿਆ ਕਿਉਂਕਿ ਅਸੀਂ ਉਸ ਦੇ ਮਾਲਕ ਨੂੰ ਕੁਝ ਪਤਾ ਨਹੀਂ ਸੀ ਲੱਗਣ ਦਿੱਤਾ। ਇਹ ਵੇਖ ਕੇ ਬਲਦ ਦਾ ਮਾਲਕ ਵੀ ਫੁੱਟ ਪਿਆ। ਉਸ ਨੇ ਲੋਕਾਂ ਦੀ ਹਾਜ਼ਰੀ 'ਚ ਮੰਨਿਆ ਕਿ ਉਸ ਦੇ ਬਲਦ ਕੋਲ ਕੋਈ ਚਮਤਕਾਰੀ ਸ਼ਕਤੀ ਨਹੀਂ ਹੈ। ਇਹ ਸਭ ਕੁਝ ਆਪਣੀ ਚਲਾਕੀ ਨਾਲ ਆਪਣਾ ਪੇਟ ਪਾਲਣ ਲਈ ਕਰ ਰਿਹਾ ਹੈ।

## ਪੀ.ਐੱਚ.ਡੀ. ਜੋਤਿਸ਼ੀ ਨੇ ਮੁਆਫ਼ੀ ਮੰਗੀ

ਤਪਾ ਮੰਡੀ ਦੇ ਪੱਤਰਕਾਰਾਂ ਦੀ ਇੱਕ ਟੋਲੀ ਨੇ ਖ਼ੁਦ ਨੂੰ ਕਾਲੇ ਇਲਮ ਦੇ ਮਾਹਿਰ, ਜੋਤਿਸ਼ ਵਿੱਚ ਪੀ.ਐੱਚ.ਡੀ. ਯਾਫ਼ਤਾ ਤੇ ਗੋਲਡ ਮੈਡਲ ਹਾਸਲ ਕਰਤਾ ਦੱਸਣ ਵਾਲੇ ਇੱਕ ਅਜਿਹੇ ਜੋਤਿਸ਼ੀ ਨੂੰ ਬੇਨਕਾਬ ਕੀਤਾ ਹੈ ਜੋ ਪਿਛਲੇ ਕਈ ਦਿਨਾਂ ਤੋਂ ਅਖ਼ਬਾਰਾਂ ਵਿੱਚ ਪੋਸਟਰ ਪਵਾ ਕੇ ਪਾਠਕਾਂ ਤੱਕ ਭੇਜਦਾ ਰਿਹਾ ਸੀ। ਜਦੋਂ ਪੱਤਰਕਾਰਾਂ ਦੀ ਟੋਲੀ ਨੇ ਇਸ ਅਖ਼ੌਤੀ ਜੋਤਿਸ਼ੀ ਦੀ ਜੋਤਿਸ਼ ਵਿੱਦਿਆ ਦੀ ਅਤੇ ਉਸ ਵੱਲੋਂ ਐਲਾਨੀਆਂ ਡਿਗਰੀਆਂ ਦੀ ਪਰਖ਼ ਕਰਨੀ ਚਾਹੀ ਤਾਂ ਉਹ ਉਲਝਣ ਵਿੱਚ ਫ਼ਸ ਗਿਆ। ਉਸ ਨੇ ਇਸ ਗੱਲ ਦੀ ਮੁਆਫ਼ੀ ਮੰਗ ਕੇ ਖਹਿੜਾ ਛੁਡਵਾਇਆ ਕਿ ਉਹ ਆਪਣੇ ਪੋਸਟਰਾਂ ਅਤੇ ਬੈਨਰਾਂ ਤੋਂ ਇਹ ਸਤਰਾਂ ਹਟਾ ਦੇਵੇਗਾ। ਜੋਤਿਸ਼ੀ ਨੇ ਕਿਹਾ ਕਿ ਉਸ ਨੇ ਕਾਲੇ ਇਲਮ, ਪੀ.ਐੱਚ.ਡੀ. ਤੇ ਗੋਲਡ ਮੈਡਲ ਹੋਣ ਦਾ ਦਾਅਵਾ ਕਰਕੇ ਆਪਣੇ ਜੋਤਿਸ਼ ਦਾ ਕਾਰੋਬਾਰ ਚਲਾਉਣ ਲਈ ਇਹ ਨਾਟਕ ਰਚਿਆ ਸੀ ਪ੍ਰੰਤੂ ਅਸਲ



ਵਿੱਚ ਉਸ ਕੋਲ ਅਜਿਹਾ ਕੋਈ ਜਾਦੂ ਜਾਂ ਇਲਮ ਨਹੀਂ। ਪੱਤਰਕਾਰਾਂ ਨੂੰ ਆਪਣੀ ਰੋਜ਼ੀ-ਰੋਟੀ ਦਾ ਵਾਸਤਾ ਪਾ ਕੇ ਉਸ ਨੇ ਮੁਆਫ਼ੀ ਮੰਗੀ ਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ।

## ਮਲੋਂਦ ਦੇ 'ਕਰਾਮਾਤੀ' ਬੱਚੇ ਦਾ ਪਾਜ

**ਹਰਭਜਨ ਸਿੰਘ, ਲੁਧਿਆਣਾ**

ਮਲੌਦ ਸ਼ਹਿਰ ਅੰਦਰ ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫ਼ੈਲ ਗਈ ਕਿ ਇੱਕ 4 ਸਾਲਾ ਬੱਚਾ 'ਆਸ਼ੀਰਵਾਦ' ਦੇ ਕੇ ਲੋਕਾਂ ਦੇ ਦੁੱਖ ਦੂਰ ਕਰ ਰਿਹਾ ਹੈ। ਇਹ ਬੱਚਾ ਜਨਮ ਤੋਂ ਹੀ ਅਸਧਾਰਣ ਹੋਣ ਕਾਰਣ ਇਸ ਦੇ 8 ਇੰਚ ਪੂਛ ਤੇ ਹੱਥ ਪੈਰ ਮੁੜੇ ਹੋਏ ਸਨ। ਲਾਲਚ ਵੱਸ ਉਸ ਦੇ ਨਾਨਾ-ਨਾਨੀ ਨੇ ਬੱਚੇ ਦੇ ਕਰਾਮਾਤੀ ਹੋਣ ਦੀ ਅਫ਼ਵਾਹ ਫੈਲਾ ਦਿੱਤੀ। ਉਨ੍ਹਾਂ ਦੇ ਘਰ ਅੰਧ-ਵਿਸ਼ਵਾਸੀ ਲੋਕਾਂ ਦਾ ਤਾਂਤਾ ਲੱਗਣ ਲੱਗ ਪਿਆ। ਆਪਣੀਆਂ ਮੁਸ਼ਕਲਾਂ ਦੇ ਹੱਲ ਲਈ ਆਉਂਦੇ ਲਾਈ-ਲੱਗ ਸ਼ਰਧਾਲੂਆਂ ਨੂੰ ਘਰ ਵਾਲੇ ਆਪਣੇ ਵੱਲੋਂ ਫ਼ਲ ਵੀ ਦੇਣ ਲੱਗੇ। ਇਸ ਵਰਤਾਰੇ ਦੇ ਜੋਰ ਫੜ੍ਹਨ ਤੇ ਤਰਕਸ਼ੀਲਾਂ ਦੀ ਇੱਕ ਟੀਮ ਨੇ ਜਿਸ ਵਿੱਚ ਮੇਰੇ ਸਮੇਤ ਪਰਮਿੰਦਰ ਪਾਲ ਸਿੰਘ, ਹਰਟਹਿਲ ਮੀਤ ਆਦਿ ਮੈਂਬਰ ਸ਼ਾਮਲ ਸਨ ਨੇ ਮੌਕੇ ਤੇ ਜਾ ਕੇ ਪੁੱਛ-ਪੜਤਾਲ ਕਰਨ ਦਾ ਪ੍ਰੋਗਰਾਮ ਬਣਾਇਆ। ਟੀਮ ਦੇ ਸਬੰਧਤ ਘਰ ਪਹੁੰਚਣ ਤੇ ਉੱਥੇ ਲੋਕਾਂ ਦਾ ਕਾਫ਼ੀ ਇਕੱਠ ਜੁੜਿਆ ਹੋਇਆ ਸੀ। ਸਾਡੇ ਇਹ ਕਹਿਣ ਤੇ ਕਿ ਅਸੀਂ ਹਨੂੰਮਾਨਗੜ੍ਹ ਤੋਂ ਆਏ ਹਾਂ, ਉਹ ਬੱਚੇ ਨਾਲ ਸਾਡੀ ਮੁਲਾਕਾਤ ਕਰਵਾਉਣ ਲਈ ਮੰਨ ਗਏ। ਪਹਿਲੇ ਸਵਾਲ 'ਚ ਹਰਟਹਿਲ ਮੀਤ ਨੇ ਆਪਣੀ ਸ਼ਾਦੀ ਦਾ ਸਵਾਲ ਰੱਖਿਆ ਤਾਂ ਬਾਬਾ ਬਣੇ ਬੱਚੇ ਦਾ ਜਵਾਬ ਸੀ ਕਿ ਹੋ ਜਾਵੇਗੀ। ਫਿਰ ਪਰਮਿੰਦਰ ਪਾਲ ਨੇ ਪੁੱਛਿਆ ਕਿ ਮੈਨੂੰ ਸਰਕਾਰੀ ਨੌਕਰੀ ਕਦੋਂ ਮਿਲੇਗੀ, ਜਵਾਬ ਸੀ ਕਿ ਮਿਲ ਜਾਵੇਗੀ। ਤੀਸਰਾ ਸਵਾਲ ਇਹ ਪੁੱਛਣ ਤੇ ਕਿ ਮੇਰੇ ਬੱਚਾ ਨਹੀਂ ਹੁੰਦਾ ਤਾਂ ਅਖ਼ੌਤੀ ਬਾਬੇ ਦਾ ਜਵਾਬ ਸੀ ਕਿ ਹੋ ਜਾਵੇਗਾ। ਸਾਰੇ ਸਵਾਲਾਂ ਦੇ ਜਵਾਬ ਗਲਤ ਸਨ ਕਿਉਂਕਿ ਪਹਿਲਾ ਪ੍ਰਸ਼ਨ ਕਰਤਾ ਵਿਆਹਿਆ ਹੋਇਆ ਸੀ, ਦੂਸਰਾ ਸਰਕਾਰੀ ਅਧਿਆਪਕ ਲੱਗਿਆ ਹੋਇਆ ਸੀ ਤੇ ਤੀਸਰੇ ਵਿਅਕਤੀ ਦੇ ਪਹਿਲਾਂ ਹੀ ਬੱਚੇ ਸਨ। ਬੱਚਾ ਸਿਰਫ਼ ਉਹੀ ਜਵਾਬ ਦਿੰਦਾ ਸੀ ਜੋ ਉਸ ਨੂੰ ਰਟਾਏ ਗਏ ਸਨ। ਜਦ ਅਸੀਂ ਬੱਚੇ ਨੂੰ ਸਿੱਧੇ ਸਵਾਲ ਪੁੱਛਣ ਲੱਗੇ ਤਾਂ ਕੋਲ ਬੈਠੇ ਉਸ ਦੇ ਨਾਨੇ ਨੇ ਉਸ ਨੂੰ ਰੋਕ ਦਿੱਤਾ ਤੇ ਆਪ ਹੀ ਉਸ ਦੇ ਕਥਿਤ ਚਮਤਕਾਰਾਂ ਦੇ ਪੁਲ ਬੰਨ੍ਹਣ ਲੱਗਾ। ਅਸੀਂ ਉਸ ਨੂੰ ਸੁਸਾਇਟੀ ਦੀ ਚੁਣੌਤੀ ਦਿੰਦਿਆਂ ਆਖਿਆ ਕਿ ਜੇਕਰ ਬੱਚੇ ਵਿੱਚ ਕਿਸੇ ਤਰ੍ਹਾਂ ਦੀ ਗ਼ੈਬੀ ਤਾਕਤ ਹੈ ਤਾਂ ਉਸ ਨੂੰ ਸਿੱਧ ਕਰਕੇ ਸੁਸਾਇਟੀ ਵੱਲੋਂ ਰੱਖਿਆ ਪੰਜ ਲੱਖ ਰੁਪਏ ਦਾ ਇਨਾਮ ਜਿੱਤ ਲਵੋ। ਤਰਕਸ਼ੀਲ ਟੀਮ ਸਾਹਮਣੇ ਨਿਰ-ਉੱਤਰ ਹੁੰਦਿਆਂ ਨਾਨਾ-ਨਾਨੀ ਨੇ ਉਸ ਬੱਚੇ ਸਮੇਤ ਉੱਥੋਂ ਰਫ਼ੂ ਚੱਕਰ ਹੋਣਾ ਹੀ ਬੇਹਤਰ ਸਮਝਿਆ। ਤਰਕਸ਼ੀਲ ਆਗੂਆਂ ਨੇ ਉੱਥੇ ਇਕੱਤਰ ਲੋਕਾਂ ਨੂੰ ਅੰਧ-ਵਿਸ਼ਵਾਸਾਂ ਦੀ ਦਲਦਲ ਵਿੱਚੋਂ ਬਾਹਰ ਨਿਕਲਣ ਲਈ ਪ੍ਰੇਰਿਆ। ਇਸ ਸਮੁੱਚੀ ਕਾਰਵਾਈ ਵਿੱਚ ਸਵਰਨ ਜੀਤ ਸਿੰਘ, ਕੁਲਦੀਪ ਸਿੰਘ ਜੀਰਖ਼, ਨਿਰਮਲ ਸਿੰਘ ਧੌਲ ਮਾਜਰਾ, ਬੂਟਾ ਸਿੰਘ ਪੰਧੇਰ, ਸੁਪਿੰਦਰ ਸਿੰਘ ਆਦਿ ਮੈਂਬਰਾਂ ਨੇ ਵੀ ਯੋਗਦਾਨ ਪਾਇਆ। ❑ ❑

## ਲਾਈਫ਼ ਮੈਂਬਰਸ਼ਿਪ

1214. ਹਰਵਿੰਦਰ ਕੁਮਾਰ ਰਵੀ ਰੋਪੜ
1215. ਸਤਪਾਲ (ਸਾਬਕਾ ਸਰਪੰਚ) ਹੁਸ਼ਿਆਰਪੁਰ
1216. ਹਰਫ਼ੂਲ ਸਿੰਘ ਧੂਲਕੋਟ (ਫਰੀਦਕੋਟ)
1217. ਜਸਪਿੰਦਰ ਬਦੇਸ਼ਾਂ (ਸਰਹਿੰਦ)
1218. ਅੰਮ੍ਰਿਤ ਦੀਵਾਨਾ (ਕੈਨੇਡਾ)
1219. ਸੁਖਮੰਦਰ ਸਿੰਘ ਭਵਾਨੀਗੜ੍ਹ (ਸੰਗਰੂਰ)
1220. ਮੇਜਰ ਸਿੰਘ (ਪਟਿਆਲਾ)
1221. ਮਾ. ਪਿਆਰਾ ਸਿੰਘ (ਕਪੂਰਥਲਾ)
1222. ਪ੍ਰਿੰ. ਸਰਕਾਰੀ ਸੀ. ਸਕੂਲ ਚਾਉਕੇ (ਬਠਿੰਡਾ)
1223. ਮੇਘ ਰਾਜ ਸ਼ਰਮਾ, ਸੇਲਬਰਾਹ (ਬਠਿੰਡਾ)
1224. ਰਾਜ ਕੁਮਾਰ, ਰਾਮਪੁਰਾ ਫ਼ੂਲ (ਬਠਿੰਡਾ)
1225. ਗੁਰਮੀਤ ਸਿੰਘ, ਆਦਰਸ਼ ਨਗਰ (ਬਠਿੰਡਾ)
1226. ਜਸਜੀਤ ਸਿੰਘ ਪਟਵਾਰੀ (ਬਠਿੰਡਾ)
1227. ਮੁਲਖ਼ ਰਾਜ ਰੋਗ (ਬਠਿੰਡਾ)
1228. ਸ਼੍ਰੀ ਜੈਪਾਲ (ਪਟਿਆਲਾ)
1229. ਐੱਸ.ਐੱਲ. ਸ਼ੁਕਲਾ, ਰਾਜਪੁਰਾ
1230. ਪ੍ਰਬੋਧ ਪਬਲਿਕ ਸਕੂਲ, ਫ਼ਾਜ਼ਿਲਕਾ
1231. ਥਾਣੇਦਾਰ ਜਰਨੈਲ ਸਿੰਘ, ਸੰਗਰੂਰ
1232. ਬੀ-ਨਾਇਕ ਬੰਗਲੌਰ (ਹਿੰਦੀ)
1233. ਸੁਖਦੇਵ ਸਿੰਘ ਭੁੱਲਰ (ਮੁਕਤਸਰ)
1234. ਹਰਬੰਸ ਸਿੰਘ ਪੁੱਤਰ ਜੋਗਿੰਦਰ ਸਿੰਘ (ਮਾਨਸਾ)
1235. ਕੁਲਬੀਰ ਸਿੰਘ ਭਲੂਰ, ਮੋਗਾ
1236. ਮਾ. ਬਿੱਕਰ ਸਿੰਘ, ਹਾਂਗਕਾਂਗ ਵਾਲੇ, ਭਲੂਰ
1237. ਉਪੇਂਦਰ ਸਿੰਘ, ਪੱਪੂ ਵਿਰਕ ਮਲੋਟ
1238. ਪ੍ਰੋ. ਧਰਮਿੰਦਰ ਸਿੰਘ, ਫ਼ਰੀਦਕੋਟ
1239. ਚਰਨਜੀਤ ਸਿੰਘ, ਘੁੱਦੂਵਾਲਾ (ਫ਼ਰੀਦਕੋਟ)

### ਸਹਾਇਤਾ

| | |
|---|---|
| 1. ਮਾ. ਰਾਮ ਕੁਮਾਰ, ਭਦੌੜ (ਮਾਤਾ ਮਾਇਆ ਦੇਵੀ ਦੇ ਸ਼ਰਧਾਂਜਲੀ ਸਮਾਗਮ ਤੇ) | 1000/ |
| 2. ਕੱਤਰ ਸਿੰਘ ਰਾਮਗੜ੍ਹ (ਭੂੰਦੜ) | 500/- |
| **ਸੀਰੀਅਲ ਲਈ** | |
| 3. ਡਾ. ਸੁਖਦੇਵ ਸਿੰਘ, ਲਹੁਕਾ (ਸਾਬਕਾ ਕੌਂਸਲਰ) (ਬੇਟੇ ਦੀ ਦਾਜ ਰਹਿਤ ਸ਼ਾਦੀ ਮੌਕੇ) | 250/- |

# ਪੇਸ਼ ਕਦਮੀਆਂ

## ਸਮੁੰਦਰੋਂ ਪਾਰ

### ਤਰਕਸ਼ੀਲ ਸੁਸਾਇਟੀ, ਓਨਟਾਰੀਓ, ਕੈਨੇਡਾ ਦਾ ਸ.ਫਲ ਸਮਾਗਮ

**ਬਰੈਂਪਟਨ** : ਉੱਤਰੀ ਅਮਰੀਕਾ ਤਰਕਸ਼ੀਲ ਸੁਸਾਇਟੀ, ਓਨਟਾਰੀਓ, ਕੈਨੇਡਾ ਵਲੋਂ 8 ਨਵੰਬਰ 2008 ਨੂੰ ਬਰੈਮਲੀ ਸਿਵਕ ਸੈਂਟਰ ਦੇ ਪੀਅਰਸਨ ਥੀਏਟਰ ਵਿਚ ਕਰਵਾਏ ਗਏ ਸਮਾਗਮ ਨੂੰ ਪੰਜਾਬੀ ਭਾਈਚਾਰੇ ਵਲੋਂ ਭਰਵਾਂ ਹੁੰਗਾਰਾ ਮਿਲਿਆ। ਜਿੱਥੇ ਇਸ ਪ੍ਰੋਗਰਾਮ ਵਿਚ ਆਏ ਦਰਸ਼ਕਾਂ ਦਾ ਮਨ-ਪ੍ਰਚਾਵਾ ਹੋਇਆ, ਇਸ ਦੇ ਨਾਲ-ਨਾਲ, ਪੰਜਾਬੀ ਭਾਈਚਾਰੇ ਵਿਚ ਪਾਏ ਜਾਂਦੇ ਕਈ ਭਰਮ-ਭੁਲੇਖ਼ੇ ਵੀ ਦੂਰ ਹੋਏ। ਪ੍ਰੋਗਰਾਮ ਦੀਆਂ ਟਿਕਟਾਂ ਇੱਕ ਦਿਨ ਪਹਿਲਾਂ ਹੀ ਪੂਰੀਆਂ ਬੁੱਕ ਹੋ ਚੁੱਕੀਆਂ ਸਨ। ਪ੍ਰੋਗਰਾਮ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਸ਼ਹੀਦ ਰਾਜਗੁਰੂ ਦੀ ਯਾਦ ਨੂੰ ਸਮਰਪਿਤ ਸੀ। ਪ੍ਰੋਗਰਾਮ ਦੀ ਸ਼ੁਰੂਆਤ ਸ਼ਿਵਰਾਜ ਅਤੇ ਬਲਤੇਜ ਵਲੋਂ ਗਾਏ ਅਗਾਂਹ ਵਧੂ ਗੀਤਾਂ ਨਾਲ ਹੋਈ। ਸ਼ਹੀਦ ਸ: ਕਰਤਾਰ ਸਿੰਘ ਸਰਾਭਾ ਦੇ ਜੀਵਨ ਬਾਰੇ ਸ: ਨਛੱਤਰ ਸਿੰਘ ਵਲੋਂ ਅਪਣੇ ਵਿਚਾਰ ਸਾਂਝੇ ਕਰਨ ਤੋਂ ਫੌਰਨ ਬਾਅਦ ਸੱਚੀਆਂ ਘਟਨਾਵਾਂ 'ਤੇ ਅਧਾਰਿਤ ਸੀਰੀਅਲ 'ਤਰਕ ਦੀ ਸਾਣ 'ਤੇ' ਵਿਚੋਂ ਚੁਣੇ ਨਾਟਕ 'ਉਡਣਾ ਬਾਬਾ' ਦੀ ਫ਼ਿਲਮ ਵਿਖਾਈ ਗਈ, ਜੋ ਦਰਸ਼ਕਾਂ ਵਲੋਂ ਬਹੁੱਤ ਪਸੰਦ ਕੀਤੀ ਗਈ। ਇਸ ਤੋਂ ਬਾਅਦ ਸ਼ਹੀਦ ਸ: ਭਗਤ ਸਿੰਘ ਦੇ ਪਰਿਵਾਰ ਦੇ ਮੈਂਬਰ ਸ: ਅਮ੍ਰਿਤ ਢਿਲੋਂ ਨੇ ਸ਼ਹੀਦ ਰਾਜਗੁਰੂ ਦੀ ਜ਼ਿੰਦਗੀ ਬਾਰੇ ਆਪਣੇ ਵਿਚਾਰ ਰੱਖੇ। ਹੀਰਾ ਰੰਧਾਵਾ ਅਤੇ ਤਜਿੰਦਰ ਬੇਦੀ ਦੀ ਜੋੜੀ ਵਲੋਂ ਪੇਸ਼ ਕੀਤੇ ਭੰਡਾਂ ਦੇ ਅਖਾੜੇ, ਜਿਸ ਵਿਚ ਕੈਨੇਡਾ ਦੇ ਵੱਖ-ਵੱਖ ਅਦਾਰਿਆਂ ਤੇ ਵਿਅੰਗ ਕਸੇ ਗਏ ਸਨ, ਨੇ ਦਰਸ਼ਕਾਂ ਦੇ ਮਨਾਂ ਨੂੰ ਮੋਹ ਲਿਆ। ਸ: ਨਾਹਰ ਸਿੰਘ ਔਜਲਾ ਦਾ ਲਿਖਿਆ ਪਾਖੰਡੀ ਸਾਧਾਂ ਬਾਰੇ ਨਾਟਕ ਜਿਸ ਵਿਚ ਪੰਜਾਬ ਤੋਂ ਆਏ ਲੋਕ ਕਲਾ ਮੰਚ ਮੁਲਾਂਪੁਰ ਦੇ ਕਲਾਕਾਰ ਹਰਕੇਸ਼ ਚੌਧਰੀ ਅਤੇ ਸੁਰਿੰਦਰ ਸ਼ਰਮਾ ਨੇ ਪ੍ਰਮੁੱਖ ਭੂਮਿਕਾ ਨਿਭਾਈ ਜਿਸ ਨੂੰ ਦਰਸ਼ਕਾਂ ਵੱਲੋਂ ਬੇਹੱਦ ਪਸੰਦ ਕੀਤਾ ਗਿਆ। ਇਸ ਤੋਂ ਬਾਅਦ ਡਾ. ਬਲਜਿੰਦਰ ਸਿੰਘ ਸੇਖੋਂ ਨੇ ਵਹਿਮਾਂ-ਭਰਮਾਂ ਦੀ ਕਹਾਣੀ ਦਸਦਿਆਂ ਆਪਣੇ ਵਿਚਾਰ ਰੱਖੇ। ਆਖਰ ਵਿਚ ਗੁਰੂਕੁਲ ਅਕੈਡਮੀ ਦੇ ਡਾਇਰੈਕਟਰ ਦੇਵ ਮਾਂਗਟ ਵਲੋਂ ਤਿਆਰ ਕਰਵਾਈ ਬਚਿਆਂ ਦੀ ਕੋਰੀਓਗਰਾਫ਼ੀ, ਜਿਸ ਵਿਚ ਬੱਚਿਆਂ ਨੇ ਬੜੇ ਵਧੀਆ ਤਰੀਕੇ ਨਾਲ ਇੱਕ ਸਾਧ ਦੇ ਡੇਰੇ ਦਾ ਦ੍ਰਿਸ਼ ਪੇਸ਼ ਕੀਤਾ, ਜਿਸ ਦੇ ਅੰਤ ਤੇ ਲੋਕ ਢੌਂਗੀ ਬੂਬਨੇ ਸਾਧ ਨੂੰ ਕੁੱਟ ਕੇ ਭਜਾਉਂਦੇ ਹਨ। ਇਸ ਪ੍ਰੋਗਰਾਮ ਮੌਕੇ ਹਰਕੇਸ਼ ਚੌਧਰੀ ਅਤੇ ਸੁਰਿੰਦਰ ਸ਼ਰਮਾ ਦਾ ਅਗਾਂਹ-ਵਧੂ ਪੰਜਾਬੀ ਨਾਟਕਾਂ ਵਿਚ ਵਿਲੱਖਣ ਯੋਗਦਾਨ ਲਈ ਅਤੇ ਸ: ਕ੍ਰਿਪਾਲ ਸਿੰਘ ਪੰਨੂੰ ਦਾ ਪੰਜਾਬੀ ਬੋਲੀ ਦੀ ਕੰਪਿਊਟਰ ਦੇ ਖੇਤਰ ਵਿਚ ਸੇਵਾ ਕਰਨ ਲਈ ਸਨਮਾਨ ਕੀਤਾ ਗਿਆ। ਇਸ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਵਿਚ ਉੱਤਰੀ ਅਮਰੀਕਾ ਤਰਕਸ਼ੀਲ ਸੁਸਾਇਟੀ ਔਨਟਾਰੀਓ ਦੇ ਸਾਰੇ ਕਾਰਕੁੰਨਾਂ ਨੇ ਵੱਧ-ਚੜ੍ਹ ਕੇ ਯੋਗਦਾਨ ਪਾਇਆ।

**ਡਾ. ਬਲਜਿੰਦਰ ਸਿੰਘ ਸੇਖੋਂ**

**ਜ਼ੋਨ ਫਾਜਿਲਕਾ : ਇਕਾਈ ਮੁਕਤਸਰ-ਲੱਖੇਵਾਲੀ :**

***ਦੀਵਾਲੀ 'ਤੇ 'ਤਰਕ ਦੀ ਹੱਟੀ'*** : ਦੀਵਾਲੀ ਵਾਲੇ ਦਿਨ ਜਦ ਲੋਕ ਮਠਿਆਈਆਂ ਅਤੇ ਪਟਾਖਿਆਂ ਦੀ ਖਰੀਦਦਾਰੀ ਵਿੱਚ ਮਸ਼ਰੂਫ਼ ਸਨ ਤਾਂ ਅਜਿਹੇ ਮੌਕੇ ਤਰਕਸ਼ੀਲਾਂ ਵੱਲੋਂ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਦਿੱਤਾ ਗਿਆ ਸੁਨੇਹਾ ਆਪਣੇ ਆਪ ਵਿੱਚ ਇਕ ਮਹੱਤਵਪੂਰਨ ਕਾਰਜ ਰਿਹਾ। ਇਸ ਇਕਾਈ ਵੱਲੋਂ ਮੁਕਤਸਰ ਸ਼ਹਿਰ 'ਚ ਰੈੱਡ ਕਰਾਸ ਭਵਨ ਦੇ ਸਾਹਮਣੇ ਤਰਕਸ਼ੀਲ ਪੁਸਤਕਾਂ ਦੀ ਸਟਾਲ ਲਗਾਈ ਗਈ। ਸਟਾਲ ਤੇ ਬੂਟਾ ਸਿੰਘ ਵਾਕਫ਼, ਤਰਸੇਮ ਲਾਲ ਤੇ ਦੀਪਕ ਸੋਨੀ ਨੇ ਲੋਕਾਂ ਨੂੰ ਤਰਕਸ਼ੀਲ ਸਾਹਿਤ ਨਾਲ ਜੁੜਨ ਲਈ ਪ੍ਰੇਰਿਆ। ਇਸ ਮੌਕੇ ਲੋਕਾਂ ਵੱਲੋਂ ਸਾਹਿਤ ਖਰੀਦਣ ਵਿੱਚ ਚੰਗੀ ਰੁਚੀ ਦਿਖਾਈ ਗਈ। ਇਸ ਮੌਕੇ ਤਰਕਸ਼ੀਲ ਮੈਗਜ਼ੀਨ ਦੇ ਚੰਦੇ ਵੀ ਕੱਟੇ ਗਏ।

***ਸ਼ੋਖਰ ਵਿਖੇ ਨਾਟਕ ਮੇਲਾ*** : ਇਕਾਈ ਵੱਲੋਂ ਪਿੰਡ ਸ਼ੋਖਰ ਦੀ ਗ੍ਰਾਮ ਪੰਚਾਇਤ, ਨੌਜਵਾਨ ਸਪੋਰਟਸ ਕਲੱਬ ਤੇ ਸਰਕਾਰੀ ਸੈਕੰਡਰੀ ਸਕੂਲ ਦੇ ਪ੍ਰਿੰਸੀਪਲ ਤੇ ਸਟਾਫ਼ ਦੇ ਸਹਿਯੋਗ ਨਾਲ 29 ਨਵੰਬਰ ਨੂੰ ਸਕੂਲ ਦੇ ਵਿਹੜੇ 'ਚ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਉੱਘੇ ਨਾਟਕਕਾਰ ਗੁਰਸ਼ਰਨ ਸਿੰਘ ਦੀ ਅਗਵਾਈ ਵਿੱਚ ਚੰਡੀਗੜ੍ਹ ਸਕੂਲ ਆਫ਼ ਡਰਾਮਾ ਦੀ ਨਾਟਕ ਟੀਮ ਵੱਲੋਂ ਨਾਟਕ 'ਸਰਪੰਚਣੀ' ਤੇ 'ਬੇਗ਼ਮੋ ਦੀ ਧੀ' ਖੇਡੇ ਗਏ। ਨਾਟਕ ਟੀਮ ਵੱਲੋਂ ਕੋਰੀਓਗ੍ਰਾਫ਼ੀ 'ਦਹਿਕਦੇ ਅੰਗਿਆਰਾਂ ਤੇ ਸੌਂਦੇ ਰਹੇ ਨੇ ਲੋਕ' ਵੀ ਪੇਸ਼ ਕੀਤੀ ਗਈ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਲੋਕ-ਪੱਖੀ ਗੀਤ-ਸੰਗੀਤ ਤੇ ਸੁਖ਼ਦੇਵ ਮਲੂਕਪੁਰਾ ਵੱਲੋਂ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ। ਇਸ ਮੌਕੇ ਜੁੜੇ ਦਰਸ਼ਕਾਂ ਦੇ



ਇਕੱਠ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂ ਰਾਮ ਸਵਰਨ ਲੱਖੇਵਾਲੀ ਨੇ ਜ਼ਿੰਦਗੀ ਤੇ ਸਮਾਜ ਦੀ ਬਿਹਤਰੀ ਲਈ ਵਿਗਿਆਨਕ ਸੋਚ ਦੇ ਲੜ ਲੱਗਣ ਲਈ ਪ੍ਰੇਰਿਆ। ਮੇਲੇ ਦੀ ਸ.ਫਲਤਾ ਲਈ ਪ੍ਰਿੰਸੀਪਲ ਜਸਵੀਰ ਸਿੰਘ, ਗੁਰਮੀਤ ਭਲਵਾਨ, ਚੂੜ੍ਹ ਭਲਵਾਨ, ਪਰਮਿੰਦਰ ਸਿੰਘ, ਦੌਲਧ ਸਿੰਘ, ਬਘੇਲ ਸਿੰਘ, ਜਗਦੇਵ ਸਿੰਘ, ਅੰਗਰੇਜ਼ ਸਿੰਘ ਮੰਦਰ, ਡਾ. ਦਰਸ਼ਨ ਸਿੰਘ, ਗੁਰਭਿੰਦਰ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ। ਕੇ.ਸੀ. ਰੁਪਾਣਾ ਤੇ ਬੂਟਾ ਸਿੰਘ ਵਾਕ.ਫ ਨੇ ਤਰਕਸ਼ੀਲ ਪੁਸਤਕਾਂ ਦੀ ਸਟਾਲ ਤੇ ਪ੍ਰਦਰਸ਼ਨੀ ਲਗਾਈ।

**ਕੇ.ਸੀ. ਰੁਪਾਣਾ**

**ਜੋਨ ਬਰਨਾਲਾ : ਇਕਾਈ ਸੁਨਾਮ ਅਤੇ ਮੂਣਕ :** ***ਸੈਮੀਨਾਰ :*** ਜਸਮੇਰ ਸਿੰਘ ਜੇਜੀ ਡਿਗਰੀ ਕਾਲਿਜ, ਗੁਰਨੇ ਕਲਾਂ (ਲਹਿਰਾ) ਵਿਖੇ ਦੋਹਾਂ ਇਕਾਈ ਵੱਲੋਂ 26 ਨਵੰਬਰ ਨੂੰ ਪ੍ਰਿੰਸੀਪਲ ਦਿਆਲ ਸਿੰਘ ਧਾਲੀਵਾਲ ਤੇ ਸਮੁੱਚੇ ਸਟਾਫ਼ ਦੇ ਸਹਿਯੋਗ ਨਾਲ ਇੱਕ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਤਰਕਸ਼ੀਲਤਾ ਸਬੰਧੀ ਵਿਚਾਰ ਸਾਂਝੇ ਕੀਤੇ ਗਏ। ਸੈਮੀਨਾਰ 'ਚ ਕਾਲਿਜ ਦੇ ਵਾਈਸ ਪ੍ਰਿੰਸੀਪਲ ਬਲਦੇਵ ਸਿੰਘ ਨੇ ਤਰਕਸ਼ੀਲ ਸਿਧਾਂਤ ਨੂੰ ਸਰਬੱਤ ਦੇ ਭਲੇ ਦਾ ਸਿਧਾਂਤ ਦਸਦਿਆਂ 'ਜੀ ਆਇਆਂ ਨੂੰ' ਆਖਿਆ। ਸੈਮੀਨਾਰ ਦੇ ਮੁੱਖ ਬੁਲਾਰੇ ਐਡਵੋਕੇਟ ਹਰਿੰਦਰ ਲਾਲੀ ਨੇ ਤਰਕਸ਼ੀਲ ਸੁਸਾਇਟੀ ਦੀਆਂ ਸ਼ਰਤਾਂ ਤੇ ਕੰਮ-ਕਾਜ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੰਦਿਆਂ ਅਖ਼ਬਾਰਾਂ ਤੇ ਮੀਡੀਆ ਰਾਹੀਂ ਪ੍ਰਚਾਰੇ ਜਾ ਰਹੇ ਅੰਧ-ਵਿਸ਼ਵਾਸਾਂ ਦਾ ਜ਼ਿਕਰ ਕੀਤਾ। ਉਨ੍ਹਾਂ ਸਾਧ-ਸਿਆਣਿਆਂ ਵੱਲੋਂ ਲੋਕਾਂ ਦੀ ਅਗਿਆਨਤਾ ਦਾ ਲਾਹਾ ਲੈ ਕੇ ਕੀਤੀ ਜਾਂਦੀ ਲੁੱਟ ਦਾ ਵਿਸਥਾਰ ਸਹਿਤ ਵਰਨਣ ਕੀਤਾ। ਇਸ ਮੌਕੇ ਤਰਕਸ਼ੀਲ ਯੂਥ ਵਿੰਗ ਮੋਰਾਂ-ਵਾਲੀ ਸੁਨਾਮ ਦੇ ਆਗੂ ਹਰਮਿੰਦਰ ਹੈਪੀ ਨੇ ਨੌਜਵਾਨਾਂ ਨੂੰ ਵਿੰਗ ਨਾਲ ਜੁੜਨ ਲਈ ਪ੍ਰੇਰਿਆ। ਅਖੀਰ 'ਚ ਸੁਆਲਾਂ-ਜਵਾਬਾਂ ਦੇ ਸੈਸ਼ਨ 'ਚ ਸੁਖਵਿੰਦਰ, ਗੁਰਿੰਦਰ, ਜੋਤੀ ਯਾਦਵ, ਜਗਤਾਰ ਬੱਲਰਾਂ, ਪੂਜਾ, ਹਰਕੀਰਤ, ਰਾਜਪਾਲ ਆਦਿ ਵਿਦਿਆਰਥੀਆਂ ਨੇ ਵੱਖ-ਵੱਖਰੇ ਸੁਆਲ ਪੁੱਛ ਕੇ ਬਹਿਸ ਚਲਾਈ। ਸੈਮੀਨਾਰ ਵਿੱਚ ਇਕਾਈ ਮੂਣਕ ਦੇ ਆਗੂ ਰਤਨ ਮੂਣਕ ਤੇ ਬਲਵਿੰਦਰ ਨੇ ਜਾਦੂ ਦੇ ਖ਼ੇਲ ਵਿਖਾਏ ਅਤੇ ਭਗਤ ਸਿੰਘ, ਹਰਭਗਵਾਨ, ਕਰਨੈਲ ਗਨੋਟਾ, ਜਗਸੀਰ ਤੇ ਪ੍ਰੇਮ ਗਿੱਲ ਨੇ ਪੁਸਤਕ ਪ੍ਰਦਰਸ਼ਨੀ ਲਗਾਈ। ਪ੍ਰੋ.ਕੁਲਦੀਪ ਸਿੰਘ ਨੇ ਸਭਨਾਂ ਦਾ ਧੰਨਵਾਦ ਕੀਤਾ।

**ਜੋਨ ਮਾਨਸਾ : ਇਕਾਈ ਖ਼ੀਵਾ ਕਲਾਂ :**

***ਭੀਖ਼ੀ ਵਿਖੇ ਨਾਟਕ ਮੇਲਾ*** : ਨੈਸ਼ਨਲ ਕਾਲਿਜ ਭੀਖ਼ੀ ਵਿਖੇ ਅਧਿਆਪਕ ਦਿਵਸ ਤੇ ਇਕਾਈ ਖ਼ੀਵਾ ਕਲਾਂ ਦੇ ਯਤਨਾਂ ਨਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਲੋਕ ਕਲਾ ਮੰਚ ਜੀਰਾ ਦੀ ਨਾਟਕ ਟੀਮ ਵੱਲੋਂ ਨਾਟਕ, ਜਾਦੂ ਦੇ ਖ਼ੇਲ ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ। ਇਸ ਮੌਕੇ ਸੁਸਾਇਟੀ ਦੇ ਕੌਮਾਂਤਰੀ ਵਿਭਾਗ ਦੇ ਮੁਖ਼ੀ ਬਲਵਿੰਦਰ ਬਰਨਾਲਾ ਨੇ ਦਰਸ਼ਕਾਂ ਨੂੰ ਸੰਬੋਧਨ ਕੀਤਾ। ਸਮਾਗਮ ਦੇ ਮੁੱਖ਼ ਮਹਿਮਾਨ, ਕਾਲਿਜ ਕਮੇਟੀ ਦੇ ਪ੍ਰਧਾਨ ਰਾਮ ਸਿੰਘ ਮਿੱਤਲ ਤੇ ਡਾ. ਮੋਹਨ ਜੀਤ ਧਲਿਓ ਨੇ ਆਪਣੇ ਸੰਬੋਧਨ ਦੌਰਾਨ ਪ੍ਰੋਗਰਾਮ ਦੀ ਸ਼ਲਾਘਾ ਕੀਤੀ। ਮੇਲੇ ਦੌਰਾਨ ਵਿਦਿਆਰਥੀ ਆਗੂਆਂ ਵਰਿੰਦਰ ਕੁਮਾਰ, ਗੀਟਾ ਰਾਣੀ, ਦੀਪਾ, ਕਮਲ, ਅਮਨਦੀਪ, ਸੁਖਬੀਰ ਕੌਰ, ਜਗਦੀਪ ਸਿੰਘ, ਜਸਵਿੰਦਰ, ਹਰਵਿੰਦਰ ਸਿੰਘ, ਜਸਪਾਲ ਸਿੰਘ, ਗਗਨਦੀਪ ਕੌਰ ਤੇ ਹਨੀ ਨੇ ਵੀ ਸਹਿਯੋਗ ਦਿੱਤਾ। ਮੰਚ ਸੰਚਾਲਨ ਤਰਕਸ਼ੀਲ ਆਗੂ ਅੰਮ੍ਰਿਤ ਰਿਸ਼ੀ ਨੇ ਕੀਤਾ। ਸਮਾਰੋਹ ਵਿੱਚ ਕਾ. ਕਿਰਪਾਲ ਬੀਰ, ਬਲਵਿੰਦਰ ਧਾਲੀਵਾਲ, ਪੰਡਿਤ ਵਰਖ਼ਾ ਰਾਮ, ਦਿਨੇਸ਼ ਸੋਨੀ, ਗੁਰਦਰਸ਼ਨ ਪਟਵਾਰੀ, ਸਤਪਾਲ ਕੌਰ, ਡਾ. ਜੁਗਰਾਜ ਸਿੰਘ, ਡਾ. ਕ੍ਰਿਸ਼ਨ, ਜਸਪਾਲ ਅਤਲਾ ਤੇ ਵੀਰਪਾਲ ਕੌਰ ਸਮਾਓ ਵੀ ਸ਼ਾਮਲ ਸਨ।

**ਵਰਿੰਦਰ ਕੁਮਾਰ।**

**ਇਕਾਈ ਭੀਖ਼ੀ :** ***ਸਕੂਲ ਸੈਮੀਨਾਰ*** : ਇਸ ਇਕਾਈ ਵੱਲੋਂ ਦਿਨੇਸ਼ ਸੋਨੀ ਦੀ ਪ੍ਰਧਾਨਗੀ ਹੇਠ ਗਿਆਨ ਜੋਤੀ ਪਬਲਿਕ ਸਕੂਲ ਵਿਖੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਮੁੱਖ ਬੁਲਾਰੇ ਸੂਬਾਈ ਆਗੂ ਬਲਵੀਰ ਚੰਦ ਲੌਂਗੋਵਾਲ ਸਨ। ਉਨ੍ਹਾਂ ਆਪਣੀ ਤਕਰੀਰ ਦੌਰਾਨ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੀ ਗੱਲ ਕਰਦਿਆਂ ਉਨ੍ਹਾਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਵਿਗਿਆਨਕ ਵਿਚਾਰਾਂ ਨੂੰ ਅਪਨਾਉਣ ਦੀ ਲੋੜ ਤੇ ਜ਼ੋਰ ਦਿੱਤਾ। ਇਸ ਮੌਕੇ ਮਾਨਸਾ ਜੋਨ ਦੇ ਜਥੇਬੰਦਕ ਵਿਭਾਗ ਦੇ ਮੁਖ਼ੀ ਅੰਮ੍ਰਿਤ ਰਿਸ਼ੀ, ਸਾਬਕਾ ਜਥੇਬੰਦਕ ਮੁਖੀ ਜਰਨੈਲ ਸਿੰਘ, ਵਿੱਤ ਮੁਖੀ ਜਸਪਾਲ ਅਤਲਾ, ਮੈਗਜ਼ੀਨ ਵਿਭਾਗ ਦੇ ਮੁਖੀ ਰਣਜੀਤ ਸਿੰਘ ਫਰਵਾਹੀ, ਰਾਮ ਸਿੰਘ, ਕਪੂਰ ਚੰਦ, ਗੁਰਲਾਲ ਸਿੰਘ, ਹਰਮੇਸ਼ ਮੱਤੀ, ਜੁਗਰਾਜ ਜੱਗੀ, ਹਰਪ੍ਰੀਤ ਸਿੰਘ, ਵਰਿੰਦਰ ਖ਼ੀਵਾ ਆਦਿ ਮੈਂਬਰ ਹਾਜ਼ਰ ਸਨ। ਮੰਚ ਸੰਚਾਲਨ ਰਣਜੀਤ ਸਿੰਘ ਫਰਵਾਹੀ ਨੇ ਕੀਤਾ।

**ਦਿਨੇਸ਼ ਸੋਨੀ**

**ਜ਼ੋਨ ਬਠਿੰਡਾ : ਇਕਾਈ ਬਠਿੰਡਾ :**

➢ ਨਥਾਣਾ ਵਿਖੇ ਹੋਏ ਤਰਕਸ਼ੀਲ ਮੇਲੇ 'ਚ ਪੁਸਤਕ-ਪੋਸਟਰ ਪ੍ਰਦਰਸ਼ਨੀ ਲਗਾਈ ਗਈ।

➢ ਸ਼ਹੀਦ ਭਗਤ ਸਿੰਘ ਸੱਭਿਆਚਾਰਕ ਵਿਕਾਸ ਮੰਚ ਐੱਨ.ਐੱਫ.ਐੱਲ. ਬਠਿੰਡਾ ਵੱਲੋਂ 'ਰੰਗ ਦੇ ਬਸੰਤੀ' ਮੇਲੇ ਵਿੱਚ ਇਸ ਇਕਾਈ ਵੱਲੋਂ ਪੋਸਟਰ, ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਇਸ ਸਮੇਂ ਬਿਕਰਮਜੀਤ, ਮਾਸਟਰ ਬਲਜਿੰਦਰ ਸਿੰਘ, ਗਿਆਨ

ਸਿੰਘ, ਹਰਿੰਦਰ ਕੁਮਾਰ ਤੇ ਰਾਮ ਸਿੰਘ ਨਿਰਮਾਣ ਸ਼ਮੂਲੀਅਤ ਕੀਤੀ।

➢ ਖ਼ੇਤਰੀ ਖ਼ੋਜ ਕਿਸਾਨ ਮੇਲਾ ਬਠਿੰਡਾ, ਵਿਰਾਸਤ ਮੇਲਾ ਬਠਿੰਡਾ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਕਰਵਾਈ ਗਈ ਕੌਮੀ ਪੰਜਾਬੀ ਕਾਨਫਰੰਸ 'ਚ ਹਾਕਮ ਸਿੰਘ, ਹਰਨੇਕ ਸਿੰਘ, ਵਿਜੇ ਕੁਮਾਰ, ਬਿਕਰਮਜੀਤ, ਗਿਆਨ ਸਿੰਘ, ਬਲਜਿੰਦਰ ਸਿੰਘ ਤੇ ਮੇਜਰ ਸਿੰਘ ਗਹਿਰੀ ਨੇ ਪੁਸਤਕਾਂ ਦੀ ਸਟਾਲ ਤੇ ਡਿਊਟੀ ਦਿੱਤੀ।

➢ **ਸਕੂਲ ਪ੍ਰੋਗਰਾਮ** : ਇਸ ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ ਝੁੰਬਾ ਤੇ ਸਰਕਾਰੀ ਹਾਈ ਸਕੂਲ ਘੁੱਦਾ ਵਿਖੇ ਵਿਦਿਆਰਥੀਆਂ ਦੀ ਸੋਚ ਨੂੰ ਵਿਗਿਆਨਕ ਬਣਾਉਣ ਲਈ ਜਾਦੂ ਦੇ ਖ਼ੇਲ ਵਿਖਾਏ ਗਏ ਅਤੇ ਪੁਸਤਕ ਪ੍ਰਦਰਸ਼ਨੀਆਂ ਵੀ ਲਗਾਈਆਂ ਗਈਆਂ। ਇਸ ਮੌਕੇ ਤੇ ਭੂਰਾ ਸਿੰਘ ਮਹਿਮਾ ਸਰਜਾ ਤੇ ਰਾਮ ਸਿੰਘ ਨਿਰਮਾਣ ਨੇ ਵਿਦਿਆਰਥੀਆਂ ਨੂੰ ਤਰਕਸ਼ੀਲਤਾ ਨਾਲ ਜੁੜਨ ਲਈ ਪ੍ਰੇਰਿਆ। ਦੋਹਾਂ ਸਕੂਲ ਮੁਖੀਆਂ ਹੰਸ ਸਿੰਘ ਪ੍ਰਿੰਸੀਪਲ ਸੈਕੰਡਰੀ ਸਕੂਲ ਝੁੰਬਾ, ਮਨੀ ਸਿੰਘ ਹੈੱਡਮਾਸਟਰ ਘੁੱਦਾ ਤੇ ਮਾਸਟਰ ਮਲਕੀਤ ਸਿੰਘ ਦਾ ਪ੍ਰੋਗਰਾਮ ਕਰਵਾਉਣ 'ਚ ਅਹਿਮ ਯੋਗਦਾਨ ਰਿਹਾ। ਸੁਖਦੇਵ ਮਲੂਕਪੁਰੀ ਵੱਲੋਂ ਜਾਦੂ ਦੇ ਖ਼ੇਲ ਵਿਖਾਏ ਗਏ। ਮਾਸਟਰ ਗਿਆਨ ਸਿੰਘ, ਸਰਜੀਵਨ ਕੁਮਾਰ ਤੇ ਡਾ. ਨਿਰਮਲ ਸਿੰਘ ਨੇ ਵੀ ਭਰਵਾਂ ਸਹਿਯੋਗ ਦਿੱਤਾ।

**ਰਾਮ ਸਿੰਘ ਨਿਰਮਾਣ**

**ਜੋਨ ਲੁਧਿਆਣਾ : ਇਕਾਈ ਸਾਹਨੇਵਾਲ :**

***ਸਕੂਲ ਪ੍ਰੋਗਰਾਮ*** : ਇਸ ਇਕਾਈ ਵੱਲੋਂ ਸਕੂਲਾਂ ਵਿੱਚ ਜਾ ਕੇ ਵਿਦਿਆਰਥੀਆਂ ਨੂੰ ਆਪਣੇ ਜੀਵਨ ਵਿੱਚ ਵਿਗਿਆਨਕ ਜੀਵਨ ਸ਼ੈਲੀ ਅਪਨਾਉਣ ਲਈ ਪ੍ਰੇਰਿਤ ਕੀਤਾ ਗਿਆ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਕੋਟ ਗੰਗੂ ਰਾਏ, ਸਰਕਾਰੀ ਕੰਨਿਆ ਸੈਕੰਡਰੀ ਸਕੂਲ ਕਟਾਣੀ ਕਲਾਂ, ਸਰਕਾਰੀ ਹਾਈ ਸਕੂਲ ਭਾਗਪੁਰ ਤੇ ਸਰਕਾਰੀ ਸੈਕੰਡਰੀ ਸਕੂਲ (ਲੜਕੇ) ਕਟਾਣੀ ਕਲਾਂ ਅਤੇ ਸਰਕਾਰੀ ਹਾਈ ਸਕੂਲ ਭਾਗਪੁਰ ਵਿਖੇ ਪ੍ਰੋਗਰਾਮ ਕੀਤੇ ਗਏ। ਵਿਦਿਆਰਥੀਆਂ ਨੂੰ ਅੰਧ-ਵਿਸ਼ਵਾਸ ਛੱਡਣ ਤੇ ਸਮਾਜ ਦੇ ਭਲੇ ਲਈ ਜ਼ਿੰਮੇਵਾਰ ਨਾਗਰਿਕ ਬਣਨ ਦੀ ਪ੍ਰੇਰਨਾ ਦਿੱਤੀ। ਆਗੂਆਂ ਨੇ ਕਿਹਾ ਕਿ ਟੀ.ਵੀ. ਚੈਨਲਾਂ ਦੁਆਰਾ ਕੀਤਾ ਜਾ ਰਿਹਾ ਕੂੜ ਪ੍ਰਚਾਰ ਸਮਾਜ ਲਈ ਬਹੁਤ ਘਾਤਕ ਹੈ। ਪ੍ਰੋਗਰਾਮਾਂ ਦੌਰਾਨ ਵਿਦਿਆਰਥੀਆਂ ਨੇ ਉਤਸੁਕਤਾ ਦਿਖਾਉਂਦੇ ਹੋਏ ਅਨੇਕਾਂ ਪ੍ਰਸ਼ਨ ਪੁੱਛੇ ਜਿਨ੍ਹਾਂ ਦਾ ਜਵਾਬ ਤਰਕਸ਼ੀਲ ਆਗੂਆਂ ਵੱਲੋਂ ਵਿਸਥਾਰ ਨਾਲ ਦਿੱਤਾ ਗਿਆ। ਉਨ੍ਹਾਂ ਵਿਦਿਆਰਥੀਆਂ ਨੂੰ ਸਿਲੇਬਸ ਦੇ ਨਾਲ-ਨਾਲ ਹੋਰਨਾਂ ਅਗਾਂਹ ਵਧੂ ਪੁਸਤਕਾਂ ਤੇ ਮੈਗਜ਼ੀਨ ਪੜ੍ਹਨ ਲਈ ਪ੍ਰੇਰਿਆ। ਸਾਰੇ ਸਕੂਲਾਂ ਦੇ ਮੁਖੀਆਂ ਤੇ ਸਟਾਫ਼ ਨੇ ਵੀ ਭਰਵਾਂ ਸਹਿਯੋਗ ਦਿੱਤਾ। **ਰਾਜਿੰਦਰ ਜੰਡਿਆਲੀ**

**ਜੋਨ ਬਰਨਾਲਾ : ਇਕਾਈ ਭਦੌੜ :**

***ਵਿਚਾਰ ਚਰਚਾ*** : ਤੰਦਰੁਸਤ ਸਰੀਰ, ਤੰਦਰੁਸਤ ਦਿਮਾਗ਼ ਤੇ ਤੰਦਰੁਸਤ ਸਮਾਜ ਦਾ ਆਪਸ ਵਿੱਚ ਗੂੜ੍ਹਾ ਸਬੰਧ ਹੈ। ਇਹ ਦੂਸਰੇ ਤੋਂ ਬਿਨਾਂ ਤੰਦਰੁਸਤ ਨਹੀਂ ਹੋ ਸਕਦੇ। ਦਵਾਈਆਂ ਖ਼ਾ ਕੇ ਠੀਕ ਰਹਿਣ ਨੂੰ ਤੰਦਰੁਸਤੀ ਨਹੀਂ ਕਿਹਾ ਜਾ ਸਕਦਾ। ਸਰੀਰ ਅਤੇ ਦਿਮਾਗ਼ ਦੀਆਂ ਲੋੜਾਂ ਨੂੰ ਸਮਝਣਾ, ਸਾਵਧਾਨੀਆਂ ਵਰਤ ਕੇ ਇਸ ਨੂੰ ਤੰਦਰੁਸਤ ਰੱਖਣਾ ਹੀ ਸਿਆਣਪ ਹੈ। ਇਸੇ ਉਦੇਸ਼ ਨੂੰ ਲੈ ਕੇ ਇਸ ਇਕਾਈ ਵੱਲੋਂ ਕੈਮਿਸਟ ਐਸੋਸੀਏਸ਼ਨ ਦੇ ਸਹਿਯੋਗ ਨਾਲ ਸੈਮੀਨਾਰਾਂ ਦੇ ਅਜਿਹੇ ਯਤਨ ਲੋਕ ਜਾਗ੍ਰਤੀ ਪੈਦਾ ਕਰਨ ਲਈ ਸ਼ੁਰੂ ਕੀਤੇ ਗਏ। ਦੋਹਾਂ ਸੰਸਥਾਵਾਂ ਵੱਲੋਂ ਹਰ ਮਹੀਨੇ ਵਿਚਾਰ ਚਰਚਾ ਕਰਨ ਲਈ ਸੈਮੀਨਾਰ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ ਜਿਸ ਦੀ ਪਹਿਲੀ ਕੜੀ ਵਜੋਂ 8 ਨਵੰਬਰ ਨੂੰ ਅੱਖ਼ਾਂ ਦੀ ਸਾਂਭ-ਸੰਭਾਲ ਤੇ ਬਿਮਾਰੀਆਂ ਤੋਂ ਬਚਾਅ ਦੇ ਵਿਸ਼ੇ ਤੇ ਵਿਚਾਰ ਚਰਚਾ ਲਈ ਡਾ. ਮੋਹਨੀਸ਼ ਗੋਪਾਲ ਬਰਨਾਲਾ ਨੂੰ ਬੁਲਾਇਆ ਗਿਆ। ਇਸ ਚਰਚਾ ਵਿੱਚ 110 ਸਰੋਤਿਆਂ ਨੇ ਭਾਗ ਲਿਆ। ਮਰਨ ਉਪਰੰਤ ਮਾਨਵਤਾ ਦੀ ਭਲਾਈ ਲਈ ਅੱਖਾਂ ਭੇਂਟ ਕਰਨ ਦੀ ਚਰਚਾ ਨੂੰ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਅੱਗੇ ਵਧਾਇਆ। ਸਮੁੱਚੇ ਸੈਮੀਨਾਰ ਦਾ ਮੰਚ ਸੰਚਾਲਨ ਵਿਪਨ ਕੁਮਾਰ ਜਿਲ੍ਹਾ ਸਕੱਤਰ ਕੈਮਿਸਟ ਐਸੋਸੀਏਸ਼ਨ ਨੇ ਕੀਤਾ।

***ਮਾਨਸਿਕ ਤਣਾਅ ਬਾਰੇ ਦੂਸਰਾ ਸੈਮੀਨਾਰ :***

ਇਸੇ ਲੜੀ ਤਹਿਤ 7 ਦਸੰਬਰ ਨੂੰ ਮਾਨਸਿਕ ਤਣਾਅ, ਸਰੀਰਕ ਬਿਮਾਰੀਆਂ ਦੇ ਪ੍ਰਭਾਵ ਬਾਰੇ ਵਿਚਾਰ ਚਰਚਾ ਕਰਵਾਈ ਗਈ। ਇਸ ਸੈਮੀਨਾਰ ਦੇ ਮੁੱਖ ਬੁਲਾਰੇ ਡਾ. ਰਾਜ ਕੁਮਾਰ ਸਾਈਕਾਲੋਜਿਸਟ ਆਦੇਸ਼ ਹਸਪਤਾਲ ਮੁਕਤਸਰ ਸਨ। ਉਨ੍ਹਾਂ ਇਸ ਵਿਸ਼ੇ ਬਾਰੇ ਚਰਚਾ 'ਚ ਸ਼ਾਮਲ ਸਰੋਤਿਆਂ ਨੂੰ ਭਰਪੂਰ ਜਾਣਕਾਰੀ ਦਿੱਤੀ।

**ਸੈਮੀਨਾਰ ਪ੍ਰਾਪਤੀਆਂ** : ਇਕਾਈ ਭਦੌੜ ਵੱਲੋਂ ਕਰਵਾਏ ਜਾ ਰਹੇ ਇਹ ਸੈਮੀਨਾਰ ਬਿਨਾਂ ਕਿਸੇ ਵਾਧੂ ਉਚੇਚ ਦੇ, ਬੇਲੋੜੇ ਪ੍ਰਬੰਧਕੀ ਖ਼ਰਚਿਆਂ ਤੇ ਫ਼ਜ਼ੂਲ ਦੇ ਦਿਖ਼ਾਵਿਆਂ ਤੋਂ ਮੁਕਤ ਹਨ। ਲਾਜਪਤ ਰਾਏ ਆਰੀਆ ਮਾਡਲ ਸਕੂਲ ਦੀ ਇਮਾਰਤ, ਸਰਕਾਰੀ ਸੈਕੰਡਰੀ ਸਕੂਲ ਲੜਕੇ ਭਦੌੜ ਦਾ ਸਾਊਂਡ, ਸਮੇਂ ਦੀ ਪਾਬੰਦੀ ਤੇ ਕੇਵਲ ਪਾਣੀ ਦਾ ਹੀ ਪ੍ਰਬੰਧ। ਮਰੀਜ਼ਾਂ ਬਾਰੇ ਠੀਕ ਨਜ਼ਰੀਆ ਰੱਖਣ ਵਾਲੇ ਡਾਕਟਰਾਂ ਨੂੰ ਹੀ ਪਹਿਲ। ਕੁੱਲ ਸਮਾਂ ਡੇਢ ਘੰਟਾ। ਸੈਮੀਨਾਰ 'ਚੋਂ ਜਾਣ ਵਾਲਿਆਂ ਦੀ ਗਿਣਤੀ ਜ਼ੀਰੋ। ਮੁਢਲੇ ਪੜਾਅ ਦੌਰਾਨ ਉਨ੍ਹਾਂ ਹੀ ਵਿਅਕਤੀਆਂ ਨੂੰ ਬੁਲਾਵਾ ਦਿੱਤਾ ਜਾ ਰਿਹਾ ਹੈ ਜੋ ਅੱਗੋਂ ਹੋਰ ਸੰਸਥਾਵਾਂ ਜਾਂ ਗੱਲਬਾਤ/ਚਰਚਾ ਨੂੰ ਅੱਗੇ ਲਿਜਾਣ ਦੀ ਸਮਰੱਥਾ ਰੱਖਦੇ ਹਨ। ਪ੍ਰਬੰਧਕੀ ਕਾਮਿਆਂ ਵਿੱਚ ਬਲਵੀਰ ਸੰਧੂ ਕਲਾਂ, ਗੁਰਪ੍ਰੀਤ ਸ਼ਹਿਣਾ, ਰਾਜਿੰਦਰ ਭਦੌੜ ਤਰਕਸ਼ੀਲ



ਸੁਸਾਇਟੀ ਵੱਲੋਂ, ਵਿਪਨ ਕੁਮਾਰ, ਹਰੀ ਸਿੰਘ ਕਾਂਗੜ, ਸਾਧੂ ਸਿੰਘ, ਸੰਜੀਵ ਕੁਮਾਰ ਕੈਮਿਸਟ ਐਸੋਸੀਏਸ਼ਨ ਭਦੌੜ ਵੱਲੋਂ ਤੇ ਉੱਦਮੀ ਵਰਕਰਾਂ 'ਚ ਰਾਜ ਕੁਮਾਰ, ਲਵਣ ਕੁਮਾਰ ਤੇ ਪਰਮਜੀਤ ਮੋਪਾ ਦੇ ਨਾਂ ਸ਼ਾਮਲ ਹਨ। ਸੈਮੀਨਾਰਾਂ ਦੀ ਰੂਪ-ਰੇਖ਼ਾ ਉਲੀਕਣ ਤੇ ਪਬ੍ਰੰਧਾਂ 'ਚ ਮੁੱਖ਼ ਰੋਲ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਦਾ ਹੈ।

***ਤਰਕਸ਼ੀਲ ਮੇਲਾ ਸੈਦੋਕੇ*** : ਇਸ ਇਕਾਈ ਦੇ ਸਹਿਯੋਗ ਨਾਲ ਪਿੰਡ ਸੈਦੋਕੇ (ਮੋਗਾ) ਦੀ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਪਿੰਡ ਵਿੱਚ ਮਨਜੀਤ ਸਿੰਘ ਦੀ ਯਾਦ 'ਚ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ 'ਪ੍ਰੇਤ' ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ। ਜਾਦੂ ਦੇ ਖ਼ੇਲ ਵਿਖਾ ਕੇ ਬਲਵੀਰ ਸੰਧੂ ਕਲਾਂ ਨੇ ਦਰਸ਼ਕਾਂ ਨੂੰ ਜਾਦੂ ਦੇ ਭੇਦ ਸਮਝਾਏ। ਸੂਬਾਈ ਆਗੂ ਰਾਜਿੰਦਰ ਭਦੌੜ ਨੇ ਆਪਣੀ ਤਕਰੀਰ 'ਚ ਲੋਕਾਂ ਨੂੰ ਵਿਗਿਆਨਕ ਸੋਚ ਦੇ ਲੜ ਲੱਗਣ ਲਈ ਪ੍ਰੇਰਿਆ। ਮੇਲੇ ਵਿੱਚ ਬਲਵੰਤ ਮਖ਼ੂ ਨੇ ਵੀ ਵਿਗੜ ਰਹੇ ਸੱਭਿਆਚਾਰ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਪੰਚਾਇਤ ਤੇ ਪ੍ਰਬੰਧਕੀ ਕਮੇਟੀ ਵੱਲੋਂ ਮਨਜੀਤ ਸਿੰਘ ਦੀ ਮਾਤਾ ਦਾ ਸਨਮਾਨ ਕੀਤਾ ਗਿਆ। ਪ੍ਰਬੰਧਾਂ ਵਿੱਚ ਮਾ. ਸ਼ਿੰਗਾਰਾ ਸਿੰਘ, ਸੇਵਾ ਮੁਕਤ ਅਧਿਆਪਕ ਕੌਰ ਸਿੰਘ ਤੇ ਐਂਸ ਸਿੰਘ ਨੇ ਮੁੱਖ ਭੂਮਿਕਾ ਨਿਭਾਈ। ਪੁਸਤਕਾਂ ਦੀ ਸਟਾਲ ਤੇ ਜਸਵੰਤ ਬੋਪਾਰਾਏ ਨੇ ਆਪਣੀ ਡਿਊਟੀ ਦਿੱਤੀ।

**ਬਲਵੀਰ ਸੰਧੂ ਕਲਾਂ**

**ਜੋਨ ਚੰਡੀਗੜ੍ਹ : ਇਕਾਈ ਰੋਪੜ : ਸੈਮੀਨਾਰ** : 30 ਨਵੰਬਰ 08 ਨੂੰ ਇਸ ਇਕਾਈ ਵੱਲੋਂ ਪਾਵਰ ਕਲੋਨੀ ਰੋਪੜ ਦੇ ਕਮਿਊਨਿਟੀ ਸੈਂਟਰ ਵਿਖੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ 'ਤਰਕਸ਼ੀਲਤਾ ਕੀ ਹੈ?' ਉੱਪਰ ਵਿਚਾਰ ਚਰਚਾ ਕੀਤੀ ਗਈ। ਇਸ ਚਰਚਾ ਦੇ ਮੁੱਖ਼ ਬੁਲਾਰੇ ਸੁਸਾਇਟੀ ਦੇ ਸੂਬਾਈ ਆਗੂ ਭੂਰਾ ਸਿੰਘ ਮਹਿਮਾ ਸਰਜਾ ਸਨ। ਜਿਨ੍ਹਾਂ ਨੇ ਆਪਣੀ 2 ਘੰਟਿਆਂ ਦੀ ਤਕਰੀਰ ਵਿੱਚ ਤਰਕਸ਼ੀਲਤਾ ਬਾਰੇ ਵਿਸਥਾਰ ਨਾਲ ਦੱਸਿਆ। ਉਨ੍ਹਾਂ ਇਸ ਪਹੁੰਚ ਨੂੰ ਜ਼ਿੰਦਗੀ ਦਾ ਆਧਾਰ ਬਣਾਉਣ ਦੀ ਪ੍ਰੇਰਨਾ ਦਿੱਤੀ। ਸੈਮੀਨਾਰ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਲੈਕਚਰਾਰ ਸੁਰਜਨ ਸਿੰਘ, ਜਰਨੈਲ ਕ੍ਰਾਂਤੀ, ਪਵਨ ਰੱਤੋਂ, ਖ਼ਮਿੰਦਰ ਸਿੰਘਪੁਰਾ, ਅਸ਼ੋਕ ਜੇ.ਈ., ਸ਼ਲਿੰਦਰ ਮੁਹਾਲੀ, ਬਲਵੀਰ ਖ਼ੈਰਾਬਾਦ, ਹਰਵਿੰਦਰ ਸੁਖ਼ਰਾਮ ਪੁਰੀ, ਰਾਜਿੰਦਰ ਮਾਲਵਾ ਨੇ ਭਰਵਾਂ ਸਹਿਯੋਗ ਦਿੱਤਾ। ਸੈਮੀਨਾਰ ਵਿੱਚ ਲਗਾਈ ਗਈ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਤੋਂ ਦਰਸ਼ਕਾਂ ਨੇ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ। ਇਸ ਇਕਾਈ ਵੱਲੋਂ ਪਿੰਡ ਠੌਣਾ, ਗੋਸਲਾਂ ਤੇ ਟਿੱਬੀ ਟੱਪਰੀਆਂ, ਗੜ੍ਹਬਾਘਾ, ਪੁਖ਼ਰਾਲੀ ਤੇ ਫ਼ੂਲ ਖ਼ੁਰਦ ਦੇ ਸਕੂਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ ਜਿਨ੍ਹਾਂ ਵਿੱਚ ਬੱਚਿਆਂ ਨੂੰ ਜਾਦੂ ਦੇ ਸ਼ੋਅ ਵਿਖਾਏ ਗਏ ਤੇ ਵਿਗਿਆਨਕ ਸੋਚ ਨਾਲ ਜੁੜਨ ਲਈ ਪ੍ਰੇਰਿਆ ਗਿਆ।

**ਮਾ. ਪ੍ਰੀਤਮ ਕੁਮਾਰ, ਰੋਪੜ**

**ਇਕਾਈ ਫ਼ਰੀਦਕੋਟ** : ਇਸ ਇਕਾਈ ਵੱਲੋਂ ਫ਼ਰੀਦਕੋਟ ਦੇ ਗਰਲਜ਼ ਸਕੂਲ ਵਿਖੇ ਤਰਕਸ਼ੀਲ ਸਮਾਰੋਹ ਕੀਤਾ ਗਿਆ ਜਿਸ ਵਿੱਚ ਬੱਚਿਆਂ ਨੂੰ ਜਾਦੂ ਦੇ ਖ਼ੇਲ ਵਿਖਾਏ ਗਏ। ਤਰਕਸ਼ੀਲ ਆਗੂ ਨਿਰਮਲ ਪਟਵਾਰੀ ਨੇ ਅੰਧ ਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਨੂੰ ਤਿਆਗ ਕੇ ਤਰਕਸ਼ੀਲ ਪਹੁੰਚ ਅਪਨਾਉਣ ਲਈ ਆਖਿਆ। ਇਸ ਸਕੂਲ ਵਿੱਚ ਵਿਦਿਅਰਥਣਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ। ਇਸ ਇਕਾਈ ਵੱਲੋਂ ਬਾਬਾ ਫ਼ਰੀਦ ਪਬਲਿਕ ਸਕੂਲ ਵਿੱਚ ਪੁਸਤਕ ਪ੍ਰਦਰਸ਼ਨੀ ਲਗਾਈ ਗਈ।

❑ ❑ **ਜਸਵੰਤ ਜੱਸ, ਫ਼ਰੀਦਕੋਟ**

ਖ਼ੁਸ਼ ਖ਼ਬਰ

## ਜੋਤਿਸ਼ੀ ਇਸ਼ਤਿਹਾਰੀ ਭਗੌੜਾ ਕਰਾਰ

ਸੁਨਾਮ ਦੇ ਗੁਰਦੇਵ ਜੋਤਿਸ਼ ਕੇਂਦਰ ਦਾ ਸੰਚਾਲਕ ਪੰਡਿਤ ਸ਼ਿਆਮਾ ਨੰਦ ਸਾਕੇਤ ਨਾਂ ਦਾ ਜੋਤਿਸ਼ੀ ਆਪਣੇ ਪ੍ਰਚਾਰ ਰਾਹੀਂ ਲੋਕਾਂ ਦੀਆਂ ਸਭ ਤਰ੍ਹਾਂ ਦੀਆਂ ਸਮੱਸਿਆਵਾਂ ਜਿਵੇਂ ਕਾਰੋਬਾਰ 'ਚ ਘਾਟਾ, ਨੌਕਰੀ ਨਾ ਮਿਲਨਾ, ਪੜ੍ਹਾਈ ਦੀ ਰੁਕਾਵਟ, ਸੰਤਾਨ ਦੀ ਸਮੱਸਿਆ ਆਦਿ ਜੰਤਰ-ਮੰਤਰ ਨਾਲ ਹੱਲ ਕਰਨ ਦਾ ਦਾਅਵਾ ਕਰਦਾ ਸੀ। ਜਨਤਕ ਹਿਤਾਂ ਨੂੰ ਧਿਆਨ 'ਚ ਰਖਦਿਆਂ ਇਤਰਾਜ-ਯੋਗ ਇਸ਼ਤਿਹਾਰਬਾਜੀ ਕਾਨੂੰਨ ਤਹਿਤ ਤਰਕਸ਼ੀਲ ਆਗੂ ਐਡਵੋਕੇਟ ਹਰਿੰਦਰ ਲਾਲੀ ਨੇ ਸੁਨਾਮ ਦੀ ਫ਼ੌਜਦਾਰੀ ਅਦਾਲਤ ਵਿੱਚ ਜੋਤਿਸ਼ੀ ਦੇ ਖਿਲਾਫ਼ ਇਸਤਗਾਸਾ ਦਾਇਰ ਕੀਤਾ ਹੋਇਆ ਸੀ। ਅਦਾਲਤ ਵੱਲੋਂ ਵਾਰ-ਵਾਰ ਸੰਮਣ, ਜਮਾਨਤੀ ਵਰੰਟ ਤੇ ਗ੍ਰਿਫ਼ਤਾਰੀ ਵਰੰਟਾਂ ਰਾਹੀਂ ਵੀ ਅਦਾਲਤ ਵਿੱਚ ਕੇਸ ਦਾ ਸਾਹਮਣਾ ਕਰਨ ਲਈ ਹਾਜ਼ਰ ਨਾ ਹੋਣ ਤੇ ਅਦਾਲਤ ਵੱਲੋਂ ਉਸ ਨੂੰ ਹਾਜ਼ਰ ਹੋਣ ਲਈ ਇਸ਼ਤਿਹਾਰ ਜਾਰੀ ਕਰਨ ਉਪਰੰਤ ਵੀ ਦੋਸ਼ੀ ਜੋਤਿਸ਼ੀ ਦੇ ਅਦਾਲਤ ਵਿੱਚ ਨਾ ਆਉਣ ਤੇ 10 ਨਵੰਬਰ 08 ਨੂੰ ਸਬ ਡਿਵੀਜ਼ਨਲ ਜੁਡੀਸ਼ੀਅਲ ਮੈਜਿਸਟ੍ਰੇਟ ਸ਼੍ਰੀ ਬਲਜਿੰਦਰ ਸਿੰਘ ਪੀ.ਸੀ.ਐੱਸ. ਦੀ ਅਦਾਲਤ ਨੇ ਜੋਤਿਸ਼ੀ ਨੂੰ ਇਸ਼ਤਿਹਾਰੀ ਭਗੌੜਾ ਕਰਾਰ ਦੇ ਦਿੱਤਾ ਤੇ ਹੁਕਮ ਦਿੱਤਾ ਕਿ ਜਦ ਕਦੇ ਵੀ ਉਹ ਜੋਤਿਸ਼ੀ ਫੜ੍ਹਿਆ ਗਿਆ ਤਾਂ ਉਸ ਦੇ ਖਿਲਾਫ਼ ਇਹ ਮੁਕੱਦਮਾ ਦੁਬਾਰਾ ਸ਼ੁਰੂ ਹੋ ਜਾਵੇਗਾ। ਐਡਵੋਕੇਟ ਹਰਿੰਦਰ ਲਾਲੀ ਨਾਲ ਸ਼੍ਰੀ ਬਲਦੇਵ ਕ੍ਰਿਸ਼ਨ ਸ਼ਰਮਾ, ਮਿੱਤ ਸਿੰਘ ਜਲਾਲ, ਰਿਸ਼ਵ ਜੀਤ ਸਿੰਘ ਮਾਨਸ਼ਾਹੀਆ ਨੇ ਇਸ ਕੇਸ ਦੀ ਪੈਰਵਾਈ ਕੀਤੀ।



❑ ❑

# ਤੁਹਾਡੇ ਹੁੰਗਾਰੇ

ਉਂਜ ਮੈਗਜ਼ੀਨ ਲਈ ਸ਼ਬਦਿਕ ਤੌਰ ਤੇ ਕੁਝ ਕਿਹਾ ਜਾਵੇ ਤਾਂ ਇਸ ਨਾਲ ਨਿਆਂ ਨਹੀਂ ਹੋਣਾ। ਆਪਣੇ ਨਿੱਜ ਉੱਪਰ ਉੱਠ ਕੇ ਜੇਕਰ ਕੋਈ ਵਿਦਵਾਨਾਂ ਦੀ ਇਕ ਮਾਲਾ ਪਰੋਈ ਏ ਤਾਂ ਉਹ ਤਰਕਸ਼ੀਲ ਅਦਾਰੇ ਨੇ ਕੰਮ ਕੀਤਾ ਏ। ਮੈਗਜ਼ੀਨ ਵਿਚ ਮਿੰਨੀ ਕਹਾਣੀਆਂ ਲਈ ਵੱਧ ਥਾਂ ਮਿਲਣੀ ਚਾਹੀਦੀ ਹੈ।

**ਚਮਕੌਰ ਸਿੱਧੂ, ਲਹਿਰਾ ਬੇਗਾ**

ਮੈਗਜ਼ੀਨ ਦਾ ਹਰ ਅੰਕ ਕੁਝ ਨਵਾਂ ਜਾਨਣ ਤੇ ਸਿੱਖਣ ਲਈ ਲੈ ਕੇ ਆਉਂਦਾ ਹੈ। ਆਰਥਿਕ ਸੰਕਟ ਸਬੰਧੀ ਡਾ.ਸੁੱਚਾ ਸਿੰਘ ਗਿੱਲ ਦੀ ਮੁਲਾਕਾਤ ਪਸੰਦ ਆਈ। ਮੈਗਜ਼ੀਨ ਵਿੱਚ ਹੇਮ ਰਾਜ ਸਟੈਨੋ ਦੀਆਂ ਰਚਨਾਵਾਂ ਦੀ ਘਾਟ ਮਹਿਸੂਸ ਹੁੰਦੀ ਹੈ। ਮੈਂ 'ਤਰਕਸ਼ੀਲ ਕਿਵੇਂ ਬਣਿਆ' ਕਾਲਮ ਹਰ ਵਾਰ ਨਵੀਆਂ ਪੈੜਾਂ ਦੀ ਛਾਪ ਛਡਦਾ ਹੈ। ਨਵੇਂ ਲੇਖ਼ਕਾਂ ਦੀਆਂ ਰਚਨਾਵਾਂ ਨੂੰ ਮੈਗਜ਼ੀਨ 'ਚ ਥਾਂ ਦੇਣਾ ਚੰਗਾ ਉੱਦਮ ਹੈ। ਇਸ ਅੰਕ ਦਾ ਸਾਰਾ ਮੈਟਰ ਵਧੀਆ ਸੀ ਪਰ ਗੀਤ 'ਕਿਸਮਤ ਦਾ ਨਹੀਂ ਕਸੂਰ' ਤੇ 'ਹਵਾ 'ਚ ਲਿਖ਼ੇ ਹਰਫ਼' ਬਹੁਤ ਪਸੰਦ ਆਏ।

**ਚਰਨਜੀਤ, ਰੱਤਾ ਖੇੜ੍ਹ (ਫ਼ਿਰੋਜ਼ਪੁਰ)**

ਨਵੰਬਰ-ਦਸੰਬਰ ਅੰਕ ਦੇ ਸੰਪਾਦਕੀ ਪੰਨੇ ਤੇ ਆਈਨ ਸਟਾਈਨ ਦਾ ਵਿਚਾਰ 'ਸੰਤੁਲਨ ਬਣਾਈ ਰੱਖਣ ਲਈ ਚਲਦੇ ਰਹਿਣਾ ਜ਼ਰੂਰੀ ਹੈ' ਵਧੀਆ ਲੱਗਾ। ਮਾਨਸਿਕ ਸਿਹਤ ਬਾਰੇ ਸੰਪਾਦਕੀ ਨੇ ਸਮੇਂ ਦੀ ਨਬਜ਼ ਤੇ ਉਂਗਲ ਧਰੀ ਹੈ। ਚੰਡੀਗੜ੍ਹ ਦੇ ਸਕੂਲਾਂ ਦੇ ਅਨੇਕਾਂ ਬੱਚੇ ਮਨੋਰੋਗ ਵਿਭਾਗ ਤੋਂ ਸਲਾਹ ਤੇ ਦਵਾਈ ਲੈ ਰਹੇ ਹਨ। ਇਸ ਅੰਕ ਵਿੱਚ ਆਧੁਨਿਕ ਟੈਕਨਾਲੋਜੀ ਤੇ ਆਧਾਰਿਤ ਬਣ ਰਹੇ ਯੰਤਰਾਂ ਬਾਰੇ 'ਨੈਵੀਗੇਟਰ' ਸਬੰਧੀ ਜਾਣਕਾਰੀ ਪਸੰਦ ਆਈ। ਜੇਕਰ ਨੌਜਵਾਨਾਂ ਵਾਸਤੇ ਕੋਈ ਲੇਖ਼ ਪ੍ਰਤੀਯੋਗਿਤਾ ਜਾਂ ਨਵਾਂ ਕਾਲਮ ਸ਼ੁਰੂ ਕਰੋ ਤਾਂ ਚੰਗਾ ਰਹੇਗਾ।

**ਪ੍ਰਵੀਨ ਕੁਮਾਰ, ਚੰਡੀਗੜ੍ਹ।**

ਇਸ ਅੰਕ ਵਿੱਚ ਸੁਰਜੀਤ ਦਲ ਸਿੰਘ ਵਾਲਾ ਵੱਲੋਂ ਧਰਤੀ ਹੇਠ ਕੀਤੇ ਜਾ ਰਹੇ ਟੈਸਟ ਬਾਰੇ ਲੇਖ਼ ਸੌਖੇ ਸ਼ਬਦਾਂ ਵਿੱਚ ਸਮਝ ਆਉਣ ਵਾਲਾ ਤੇ ਜਾਣਕਾਰੀ ਭਰਪੂਰ ਸੀ। ਸੁਰਜੀਤ ਢਿੱਲੋਂ ਹੁਰਾਂ ਦਾ ਇਹ ਕਥਨ ਵੀ ਠੀਕ ਹੈ ਕਿ ਆਮ ਲੋਕ ਵਿਗਿਆਨ ਦੀਆਂ ਸਹੂਲਤਾਂ ਦੀ ਵਰਤੋਂ ਤਾਂ ਕਰਦੇ ਹਨ ਪਰ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਨੂੰ ਤਿਆਰ ਨਹੀਂ। ਇਸ ਵਤੀਰੇ ਦੀ ਨੱਚਣ ਗਾਉਣ ਵਾਲੀ ਦਾਸੀ ਦੀ ਸੰਗਤ ਮਾਨਣ ਨਾਲ ਤੁਲਨਾ ਬਹੁਤ ਢੁਕਵੀਂ ਲੱਗੀ। ਆਲੂ ਦੀ ਕਹਾਣੀ ਰੌਚਿਕ ਤੇ ਜਾਣਕਾਰੀ ਭਰਪੂਰ ਸੀ। ਮਨੋਰੋਗ ਮਾਹਿਰ ਦੀ ਕਲਮ ਤੋਂ ਕਾਲਮ ਸ਼ੁਰੂ ਕਰਨਾ ਸਰਾਹੁਣਯੋਗ ਉੱਦਮ ਹੈ। ਇੰਟਰਨੈੱਟ ਤੇ ਐਡਿਕਸ਼ਨ ਰੋਗ ਦੇ ਲੱਛਣ ਤਾਂ ਆਮ ਹੀ ਵੇਖਣ ਨੂੰ ਮਿਲਦੇ ਹਨ ਪਰ ਇਸ ਰੋਗ ਦੇ ਇਲਾਜ ਬਾਰੇ ਡਾ.ਬਲਵੰਤ ਸਿੱਧੂ ਦੇ ਸੁਝਾਅ ਸਮਾਜ ਲਈ ਲਾਹੇਵੰਦ ਹਨ।

**ਬਲਕਾਰ ਸਿੰਘ, ਫ਼ਤਹਿਗੜ੍ਹ ਸਾਹਿਬ।**

ਨਵੰਬਰ-ਦਸੰਬਰ ਅੰਕ 'ਚ ਛਪੀ ਮੁਲਾਕਾਤ ਵਿੱਚ ਕੁਝ ਸੁਆਲਾਂ ਨੂੰ ਗੂੜ੍ਹਾ ਕੀਤਾ ਗਿਆ ਜਦਕਿ ਕੁਝ ਨੂੰ ਫਿੱਕੇ। ਆਲੂ ਦੀ ਕਹਾਣੀ ਵਾਲਾ ਲੇਖ਼ ਵਾਧੂ ਜਿਹਾ ਜਾਪਿਆ। ਸਰਗਰਮੀਆਂ ਲਈ ਨਵਾਂ ਨਾਂ 'ਪੇਸ਼ ਕਦਮੀਆਂ' ਚੰਗਾ ਹੈ। ਬਾਕੀ ਸਾਰਾ ਮੈਟਰ ਸੰਪੂਰਨ ਸੀ।

**ਰਣਦੀਪ ਵਿੱਕੀ, ਸੰਗਤਪੁਰਾ**

ਇਸ ਅੰਕ ਦੀ ਸੰਪਾਦਕੀ ਪਸੰਦ ਆਈ। ਡਾ. ਹਰਚੰਦ ਸਿੰਘ ਸਰਹਿੰਦੀ ਦਾ ਲੇਖ਼ 'ਫ਼ਰਾਇਡ ਨੇ ਕਿਹਾ ਸੀ', 'ਵਿਗਿਆਨ ਸਾਡਾ ਪਹਿਰੇਦਾਰ' ਆਦਿ ਰਚਨਾਵਾਂ ਗਿਆਨ ਵਰਧਕ ਸਨ। ਮੈਗਜ਼ੀਨ ਦੇ ਆਖ਼ਰੀ ਪੰਨੇ ਤੇ ਛਪੀ ਰਿਪੋਰਟ ਇੱਕ 'ਸਨਮਾਨ-ਇੱਕ ਸਬਕ' ਪੜ੍ਹ ਕੇ ਸੱਚ ਮੁਚ ਹੀ ਇਹ ਅਹਿਸਾਸ ਹੋਇਆ ਕਿ ਵਿਅਕਤੀ ਦੇ ਗੁਣਾਂ ਨਾਲ ਹੀ ਸਮਾਜ ਵਿੱਚ ਉਸ ਦਾ ਮਾਣ ਸਤਿਕਾਰ ਹੁੰਦਾ ਹੈ ਚਾਹੇ ਉਹ ਆਸਤਿਕ ਹੋਵੇ ਜਾਂ ਨਾਸਤਿਕ। ਨਿਰਮਲ ਪਟਵਾਰੀ ਦਾ ਸਨਮਾਨ ਤਰਕਸ਼ੀਲ ਲਹਿਰ ਲਈ ਇੱਕ ਫ਼ਖ਼ਰ ਵਾਲੀ ਗੱਲ ਹੈ।

**ਗਿੰਦਰ ਕਿਲਾ ਨੌਂ, (ਫ਼ਰੀਦਕੋਟ)**

ਨਵੰਬਰ-ਦਸੰਬਰ ਅੰਕ ਦਾ ਸਾਰਾ ਮੈਟਰ ਵਧੀਆ ਲੱਗਾ। ਪਰੂਫ਼ ਰੀਡਿੰਗ ਵਿੱਚ ਪਹਿਲਾਂ ਨਾਲੋਂ ਕਾਫ਼ੀ ਸੁਧਾਰ ਨਜ਼ਰ ਆਇਆ। ਅਦਾਰਾ ਵਧਾਈ ਦਾ ਹੱਕਦਾਰ ਹੈ। ਮੁੱਖ ਪੰਨੇ ਦੀ ਤਸਵੀਰ ਦੀ ਵਿਆਖਿਆ ਇਸੇ ਪੰਨੇ ਤੇ ਹੀ ਕਿਉਂ ਨਹੀਂ ਲਿਖਦੇ? ਲੇਖ਼ਕਾਂ ਦੀਆਂ ਤਸਵੀਰਾਂ ਲਗਾਉਣ ਬਾਰੇ ਅਦਾਰੇ ਦੀ ਕੀ ਰਾਏ ਹੈ? ਔਖੇ ਸ਼ਬਦਾਂ ਦੇ ਅਰਥ ਬਰੈਕਟਾਂ ਵਿੱਚ ਦੇਣੇ ਕਦੋਂ ਸ਼ੁਰੂ ਕਰੋਗੇ? ਸਰਗਰਮੀਆਂ ਨੂੰ ਸੰਖ਼ੇਪ ਵਿੱਚ ਰੱਖੋ ਤਾਂ ਕਿ ਹੋਰ ਲਿਖ਼ਤਾਂ ਨੂੰ ਸਥਾਨ ਮਿਲ ਸਕੇ। ਸਮਾਜ ਦੇ ਵੱਖ-ਵੱਖ ਪੜਾਵਾਂ ਬਾਰੇ ਲੜੀ ਸ਼ੁਰੂ ਕੀਤੀ ਜਾਵੇ।

**ਅਜੀਤ ਪ੍ਰਦੇਸੀ, ਰੋਪੜ**

ਤੁਸੀਂ ਆਪਣੇ 'ਖ਼ਤ' SMS ਤੇ e-mail ਰਾਹੀਂ ਵੀ ਭੇਜ ਸਕਦੇ ਹੋ।
*94173-62085,
ramswarn@gmail.com

ਜਿਲਦ ਨੰ. 8 ਰਜਿ ਨੰ: PUNPUN/2002/5393 ਅੰਕ : 1



15 ਫਰਵਰੀ 1564 ਨੂੰ ਜਨਮੇ ਮਹਾਨ ਵਿਗਿਆਨੀ ਗੈਲਿਲੀਓ ਦੀ ਦੂਰਬੀਨ ਦੀ ਖੋਜ਼ ਦੇ 400 ਸਾਲ ਬਾਅਦ 2009 ਨੂੰ ਅੰਤਰ-ਰਾਸ਼ਟਰੀ ਖੋਜ਼ ਵਰ੍ਹੇ ਵਜੋਂ ਮਨਾਇਆ ਜਾ ਰਿਹਾ ਹੈ। ਇਸ ਵਰ੍ਹੇ ਨੂੰ ਮਨਾਉਂਦੇ ਹੋਏ ਸਾਨੂੰ ਸਵਾਲ ਕਰ ਸਕਣ ਦੀ ਦਲੇਰੀ ਦਿਖਾਉਣ ਦੀ ਜੁਅਰਤ ਕਰਨੀ ਚਾਹੀਦੀ ਹੈ।

If undelivered please return to :

**TARKSHEEL**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55
Ph. 01679-241466, Cell. 98769 53561
Web: www.tarksheel.org

BOOK POST
(Printed Matter)

TO. Sh. Gurmail Singh